

# ਗੁਰ ਗੋਬਿੰਦ

(ਸਲੋਕ ਮਹਲਾ ੯ : ਸਰਲ ਕਾਵਿ ਟੀਕਾ)

ਟੀਕਾਕਾਰ - ਗੁਰਬਚਨ ਸਿੰਘ "ਬੀਬਾ"



'ਗੁਨ ਗੋਬਿੰਦ' ਪੁਸਤਕ ਦੀ ਪ੍ਰਥਮ ਪ੍ਰਤੀ ਗਿਆਨੀ ਸੁਰਜੀਤ ਸਿੰਘ, ਹੈਡ ਗ੍ਰੰਥੀ ਗੁ: ਕਲਗੀਧਰ ਸਿੰਘ ਸਭਾ, ਲੁਧਿਆਣਾ ਪੰਜਾਬੀ ਦੇ ਪ੍ਰਸਿਧ ਕਵੀ ਸ੍ਰ: ਰਾਮਨਰਾਇਣ ਸਿੰਘ ਦਰਦੀ ਨੂੰ 21 ਜੁਲਾਈ, 1985 ਨੂੰ ਭੇਟ ਕਰਦੇ ਹੋਏ । ਟੀਕਾਕਾਰ ਗੁਰਬਚਨ ਸਿੰਘ ਬੀਬਾ ਵਿਚਕਾਰ ਖੜੇ ਹਨ ।

# ਗੁਨ ਗੋਬਿੰਦ

(ਸਲੋਕ ਮਹਲਾ ੯ : ਕਾਵਿ-ਟੀਕਾ)



## ਸਰਲ ਕਾਵਿ-ਟੀਕਾ

ਟੀਕਾਕਾਰ

ਗੁਰਬਚਨ ਸਿੰਘ 'ਬੀਬਾ'

ਪ੍ਰਕਾਸ਼ਕ

**ਪੰਜਾਬ ਗਿਫ਼ਟ ਹਾਊਸ**

ਨੇੜੇ ਗੁਰਦੁਆਰਾ ਕਲਗੀਧਰ

ਲੁਧਿਆਣਾ ।

GUN GOBIND
(Salok Mahla 9)

SARL KAV-TEEKA

ਪਹਿਲੀ ਵਾਰ : 1985

ਗੁਰਬਚਨ ਸਿੰਘ 'ਬੀਬ਼ਾ'

ਮੁਲ : ਪੰਜ ਰੁਪੈ

ਪ੍ਰਕਾਸ਼ਕ :
ਪੰਜਾਬ ਗਿਫ਼ਟ ਹਾਊਸ, ਲੁਧਿਆਣਾ

ਛਾਪਕ :
ਅਟਾਰੀ ਪ੍ਰੈਸ,
443, ਮਾਸਟਰ ਤਾਰਾ ਸਿੰਘ ਨਗਰ,
ਜਲੰਧਰ ।

# ਨਹਿ ਭੈ ਮਾਨਤ ਆਨਿ

ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਜੀਵਨ ਇਕ ਮਹਾਨ ਤਿਆਗੀ ਅਤੇ ਦੂਜਿਆਂ ਲਈ ਕੁਰਬਾਨ ਹੋਣ ਵਾਲਾ ਪਰਉਪਕਾਰੀ ਜੀਵਨ ਹੈ।

ਉਨ੍ਹਾਂ ਨੇ ਕਾਫੀ ਬਾਣੀ ਰਚੀ ਹੈ, ਜਿਹੜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਉਨ੍ਹਾਂ ਦੇ ਰਚੇ ਸਲੋਕਾਂ ਦੀ ਸੁਰ ਆਮ ਤੌਰ ਤੇ ਵੈਰਾਗਮਈ ਹੈ। ਕਈ ਕਹਿੰਦੇ ਹਨ ਕਿ ਉਨ੍ਹਾਂ ਵਿਚ ਸੰਸਾਰ ਦੀ ਨਾਸਵਾਨਤਾ ਅਤੇ ਜੀਵਨ ਤੋਂ ਉਪ-ਰਾਮਤਾ ਦਾ ਸੰਦੇਸ਼ ਦਿਤਾ ਗਿਆ ਹੈ।

ਇਨ੍ਹਾਂ ਸਲੋਕਾਂ ਨੂੰ ਜੇ ਦੀਰਘ ਦ੍ਰਿਸ਼ਟੀ ਨਾਲ ਘੋਖਿਆ ਜਾਵੇ ਅਤੇ ਜੀਵਨ ਦੇ ਸਹੀ ਪਰਪੇਖ ਵਿਚ ਰਖਕੇ ਵਾਚਿਆ ਜਾਵੇ ਤਾਂ ਸਾਨੂੰ ਇਨ੍ਹਾਂ ਸਲੋਕਾਂ ਵਿਚ ਜੀਵਨ ਲਈ ਬੜੀ ਹੀ ਬਲਵਾਨ ਪਰੇਰਨਾ ਮਿਲਦੀ ਹੈ ਅਤੇ ਇਨ੍ਹਾਂ ਦੀ ਸੁਰ ਮਨੁੱਖ ਨੂੰ ਕਿਸੇ ਵੀ ਵਿਅਕਤੀ ਦਾ ਭੈ ਨਾ ਮੰਨਣ ਦਾ ਸੁਨੇਹਾ ਦੇਂਦੀ ਹੈ। ਕੋਈ ਵੀ ਕਮਜ਼ੋਰ ਮਨੋਬਲ ਵਾਲਾ ਵਿਅਕਤੀ ਨਿਰਭਉ ਨਹੀਂ ਹੋ ਸਕਦਾ—ਉਹ ਜ਼ੋਰਾਵਰ ਤੋਂ ਡਰਦਾ ਅਤੇ ਮਾਇਆਧਾਰੀ ਦੀ ਮੁਥਾਜੀ ਸਹਿੰਦਾ ਰਹੇਗਾ ਪਰੰਤੂ ਗੁਰੂ ਸਾਹਿਬ ਨੇ ਮਨੁਖ ਨੂੰ ਵਾਹਿਗੁਰੂ ਅਕਾਲ ਪੁਰਖ ਉਤੇ ਹੀ ਟੇਕ ਰਖਣ ਦਾ ਉਪਦੇਸ਼ ਦਿਤਾ ਹੈ:

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ (ਸਲੋਕ 16)

ਨਾ ਕਿਸੇ ਨੂੰ ਡਰ ਦਿਉ ਅਤੇ ਨਾ ਕਿਸੇ ਦਾ ਡਰ ਮੰਨੋ। ਇਹ ਭੈ ਕਿਵੇਂ ਮਿਟ ਸਕਦਾ ਹੈ। ਇਸਦਾ ਉਤਰ ਵੀਹਵੇਂ ਸਲੋਕ ਵਿਚੋਂ ਮਿਲ ਜਾਂਦਾ ਹੈ:

"ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ"

ਭਾਵ ਹਰੀ ਦਾ ਨਾਮ ਹੀ ਭੈ ਨੂੰ ਨਾਸ ਕਰਦਾ ਹੈ ਅਤੇ ਮਨ ਦੀ ਦੁਰਮਿਤ ਹਰਦਾ ਹੈ। ਮਨ ਨੂੰ ਵਿਸ਼ੇ ਵਿਕਾਰਾਂ ਤੋਂ ਪਵਿਤਰ ਕਰਦਾ ਹੈ।

ਜਿਹੜਾ ਪੁਰਸ਼ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਵੈਕਾਰਾਂ ਵਿਚ ਉਲਝਿਆ ਹੋਇਆ ਹੈ, ਆਪਣੇ ਸੁਖ ਅਰਾਮ ਦੇ ਜਤਨਾਂ ਵਿਚ ਹੀ ਫਸਿਆ ਰਹਿੰਦਾ ਹੈ, ਉਹ

ਕਦੇ ਨਿਡਰ ਅਤੇ ਨਿਰਭੈ ਨਹੀਂ ਹੋ ਸਕਦਾ। ਉਸ ਦਾ ਜੀਵਨ ਵਿਅਰਥ ਜੀਵਨ ਹੈ। ਆਪ ਫੁਰਮਾਉਂਦੇ ਹਨ :

ਮਨੁ ਮਾਇਆ ਮੈ ਫਧਿ ਰਹਿਉ, ਬਿਸਰਿਉ ਗੋਬਿੰਦ ਨਾਮ।
ਕਹੁ ਨਾਨਕੁ ਬਿਨੁ ਹਰਿਭਜਨ ਜੀਵਨ ਕਉਨ ਕਾਮ।

ਗੁਰੂ ਸਾਹਿਬ ਇਹ ਨਹੀਂ ਕਹਿੰਦੇ ਕਿ ਸੁਖ ਦਾ ਜੀਵਨ ਵਿਚ ਕੋਈ ਸਥਾਨ ਨਹੀਂ। ਸੁਖ ਲਈ ਜਤਨ ਨਾ ਕੀਤੇ ਜਾਣ ਸਗੋਂ ਉਨ੍ਹਾਂ ਦਾ ਫੁਰਮਾਨ ਹੈ ਕਿ ਸੁਖ ਦਾ ਦਾਤਾ ਕਿਸੇ ਇਕ ਬੰਦੇ ਨੂੰ ਨਾ ਸਮਝਿਆ ਜਾਵੇ ਸਗੋਂ ਬੰਦਾ ਪਰਵਰ ਨੂੰ ਸਮਝਿਆ ਜਾਵੇ। ਆਪ ਬੰਦੇ ਨੂੰ ਬੰਦੇ ਦੀ ਮੁਥਾਜੀ ਤੋਂ ਅਜ਼ਾਦ ਰਹਿਣ ਦਾ ਉਪਦੇਸ਼ ਦੇਂਦੇ ਹਨ।

ਜਉ ਸੁਖ ਕਉ ਚਾਹੇ ਸਦਾ ਸਰਿਨ ਰਾਮ ਕੀ ਲੇਹ
ਕਹੁ ਨਾਨਕ ਸੁਨ ਰੇ ਮਨਾ ਦੁਰਲੱਭ ਮਾਨੁੱਖ ਦੇਹ

ਗੁਰੂ ਸਾਹਿਬ ਇਸ ਸਰੀਰ ਨੂੰ ਦੁਰਲੱਭ ਮੰਨਦੇ ਹਨ। ਇਸਦੀ ਹੋਂਦ ਲਈ ਰੋਟੀ, ਕਪੜਾ, ਮਕਾਨ ਅਤੇ ਉਚਿਤ ਸੁਖ ਅਰਾਮ ਸਭ ਕੁਝ ਚਾਹੀਦਾ ਹੈ—ਇਸਦੀ ਚਾਹੁਣਾ ਵੀ ਕਰਨੀ ਚਾਹੀਦੀ ਹੈ ਪਰ ਇਸਦੇ ਲਈ ਸਰਨ ਰਾਮ ਦੀ ਲੈਣੀ ਚਾਹੀਦੀ ਹੈ।

ਮਨੁਖ ਜਿਨ੍ਹਾਂ ਲਈ ਨਜਾਇਜ਼, ਵਿਭਚਾਰੀ ਅਤੇ ਭ੍ਰਿਸ਼ਟਾਚਾਰੀ ਤਰੀਕੇ ਵਰਤਕੇ ਰਾਤ ਦਿਨ ਮਾਇਆ ਇਕੱਤਰ ਕਰਨ ਵਿਚ ਉਲਝਿਆ ਰਹਿੰਦਾ ਹੈ, ਗੁਰੂ ਸਾਹਿਬ ਕਹਿੰਦੇ ਹਨ ਕਿਉਨ੍ਹਾਂ ਤੇਰੇ ਨਾਲ ਨਹੀਂ ਨਿਭਣਾ :

ਸੁਖ ਮੈਂ ਬਹੁ ਸੰਗੀ ਭਏ, ਦੁਖ ਮੈ ਸੰਗਿ ਨ ਕੋਇ।
ਕਹੁ ਨਾਨਕ ਹਰਿ ਭਜ ਮਨਾ ਅੰਤਿ ਸਹਾਈ ਹੋਇ :

ਸਭ ਕੁਝ ਕਰੋ ਪਰ ਆਪਣੀ ਸੱਚੀ ਸੁੱਚੀ ਕਮਾਈ ਨਾਲ। ਉਨਾ ਕੁਝ ਕਰੋ ਜਿਸ ਨਾਲ ਜੀਵਨ ਨਿਰਬਾਹ ਹੋ ਜਾਏ ਪਰ ਨਾਲ ਹਰੀ ਦਾ ਭਜਨ ਵੀ ਕਰੋ ਜਿਸਨੇ ਕਿ ਅੰਤ ਵਿਚ ਸਹਾਈ ਹੋਣਾ ਹੈ। ਇਹ ਸਾਕ ਸਨੇਹੀਆਂ ਤੋਂ ਉਪਰਾਮ ਅਤੇ ਨਿਰਾਸ਼ ਹੋਣ ਦੀ ਗੱਲ ਨਹੀਂ ਸਗੋਂ ਸਮਝਾਉਣੀ ਹੈ ਕਿ ਕੇਵਲ ਸੰਗ ਸਖਾ ਲਈ ਬੁਰਿਆਈਆਂ ਕਰਕੇ ਧਨ ਨਾ ਕਮਾਉ।

ਧਨ ਦਾਰਾ ਸੰਪਿਤ ਸਗਲ, ਜਿਨਿ ਆਪੁਨੀ ਕਰ ਮਾਨਿ।
ਇਨ ਮੈ ਕੁਛ ਸੰਗੀ ਨਹੀਂ, ਨਾਨਕ ਸਾਚੀ ਜਾਨਿ।

ਸਦਾਚਾਰ ਦੇ ਪਖ ਤੋਂ ਗੁਰਬਾਣੀ ਦੇ ਸਮੂਚੇ ਆਸ਼ੇ ਅਨੁਸਾਰ ਗੁਰੂ ਤੇਗ ਬਹਾਦਰ ਸਾਹਿਬ ਦਸਦੇ ਹਨ ਕਿ ਮਾਇਆ, ਮਮਤਾ, ਹਉਮੇ, ਅਹੰਕਾਰ ਤਜੋ, ਜੀਵਨ

ਦਾ ਉਦਮ ਤੇ ਸੰਘਰਸ਼ ਨਾ ਤਜੋ। ਇਨ੍ਹਾਂ ਰੋਗਾਂ ਨੂੰ ਛਡਕੇ ਹੀ ਸਰੇਸ਼ਟ ਜੀਵਨ ਜੀਵਿਆ ਜਾ ਸਕਦਾ ਹੈ ਅਤੇ ਪ੍ਰਭੂ ਨੂੰ ਪਾਇਆ ਜਾ ਸਕਦਾ ਹੈ।

'ਜਿਹ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ।'

ਭਾਵ ਉਦਾਸ ਮਾਇਆ ਦੇ ਮੋਹ ਤੋਂ ਹੋਣਾ ਹੈ, ਮਨੁਖੀ ਲੋੜਾਂ ਪੂਰੀਆਂ ਕਰਨ ਲਈ ਸੱਚੀ ਸੁਚੀ ਕਿਰਤ ਤੋਂ ਨਹੀਂ। ਜਿਵੇਂ :

ਜਿਹ ਪ੍ਰਾਨੀ ਹਉਮੈ ਤਜੀ, ਕਰਤਾ ਰਾਮ ਪਛਾਨ।
ਕਹੁ ਨਾਨਕ ਵਹੁ ਮੁਕਤਿ ਨਰੁ ਇਹੁ ਮਨ ਸਾਚੀ ਮਾਨ।

ਸ੍ਰੀ ਗੁਰੂ ਤੇਗ ਬਹਾਦਰ ਆਪਣੇ ਪ੩ਵੇਂ ਅਤੇ ਪ੪ਵੇਂ ਸਲੋਕ ਵਿਚ ਮਨੁੱਖ ਵਿਚ ਸ੍ਵੈਵਿਸ਼ਵਾਸ ਦੀ ਭਾਵਨਾ ਦ੍ਰਿੜ ਕਰਵਾਉਣ ਲਈ ਕਹਿੰਦੇ ਹਨ :

ਜੇ ਹਾਲਤ "ਬਲੁ ਛੁਟਕਿਉ ਬੰਧਨ ਪਰੇ, ਕਛੂ ਨ ਹੋਤ ਉਪਾਇ"। ।ਵਾਲੀ ਹੋ ਜਾਵੇ ਤਾਂ ਵੀ ਮਨੁਖ ਨੂੰ ਚੜ੍ਹਦੀ ਕਲਾ ਵਿਚ ਰਹਿ ਕੇ ਇਹ ਅਰਦਾਸ ਕਰਨੀ ਚਾਹੀਦੀ ਹੈ :

'ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ'

ਉਪਾਇ ਕੀ ਹਨ ? ਵਾਹਿਗੁਰੂ ਅਗੇ ਅਰਦਾਸ ਅਤੇ ਬਲ ਦੀ ਜਾਚਣਾ :

'ਨਾਨਕ ਸਭ ਕਿਛੁ ਤੁਮਰੇ ਹਾਥ ਮੈਂ ਤੁਮ ਹੀ ਹੋਤ ਸਹਾਇ।'

ਜੀਵਨ ਦੇ ਮਰਮਾਂ ਨੂੰ ਸਪਸ਼ਟ ਕਰਨ ਵਾਲੇ ਅਤੇ ਮਨੁਖ ਨੂੰ ਮਨੁਖ ਦੀ ਮੁਛੰਦਗੀ ਤੋਂ ਮੁਕਤ ਕਰਨ ਵਾਲੇ ਹਰਖ ਸੋਗ ਦੋਹਾਂ ਸਮਿਆਂ ਵਿਚ ਮਨੁਖ ਨੂੰ ਚੜ੍ਹਦੀ ਕਲਾ ਵਿਚ ਰਹਿਣ ਦਾ ਸੁਨੇਹਾ ਦੇਣ ਵਾਲੇ, ਇਨ੍ਹਾਂ ਸਲੋਕਾਂ ਦੇ ਅਰਥਾਂ ਨੂੰ ਮੇਰੇ ਮਿਤਰ ਗੁਰਬਚਨ ਸਿੰਘ 'ਬੀਬਾ' ਨੇ ਸਰਲ ਕਵਿਤਾ ਵਿਚ ਸਮਝਾਉਣ ਦਾ ਇਕ ਨਵਾਂ ਕਦਮ ਚੁਕਿਆ ਹੈ। ਬੀਬਾ ਜੀ ਦੀ ਗੁਰਬਾਣੀ ਨਾਲ ਸ਼ਰਧਾ ਬੜੀ ਪੁਰਾਣੀ ਹੈ। ਇਨ੍ਹਾਂ ਸਲੋਕਾਂ ਨੂੰ ਸਰਲ ਕਵਿਤਾ ਵਿਚ ਉਲਥਾਉਣ ਅਤੇ ਇਨ੍ਹਾਂ ਦੇ ਅਰਥ ਜਨ-ਸਾਧਾਰਨ ਦੇ ਵੈਸ਼ਾਲ ਘੇਰੇ ਵਿਚ ਪਹੁੰਚਾਉਣ ਦੇ ਉਨ੍ਹਾਂ ਦਾ ਉਦਮ ਅਤੇ ਆਸ਼ਾ। ਸ਼ਲਾਘਾ ਯੋਗ ਹੈ।

—ਈਸ਼ਰ ਸਿੰਘ ਅਟਾਰੀ

443 ਮਾਸਟਰ ਤਾਰਾ ਸਿੰਘ ਨਗਰ
ਜਲੰਧਰ, 20 ਜੂਨ, 1985

# ਟੇਕ ਏਕ ਰਘਨਾਥ

ਸਿੱਖ ਮਾਰਗ ਅਣਖ ਤੇ ਤਹਿਜ਼ੀਬ ਦਾ ਭਰਪੂਰ ਸੰਗਮ ਹੈ। ਇਕ ਤੇ ਕੇਵਲ ਇਕ ਅਕਾਲਪੁਰਖ ਦੀ ਭਗਤੀ ਚੋਂ ਨਿਕਲੀ ਸ਼ਕਤੀ ਦੇ ਕ੍ਰਿਪਾ ਮੂਲਕ ਕਾਰਨਾਮਿਆਂ ਤੇ ਆਪਾ ਤਿਆਗ ਦੇ ਅਚਰਜ ਖੇਲਾਂ ਨਾਲ ਗੌਰਵਮਈ ਸਿੱਖ ਇਤਿਹਾਸ ਭਰਿਆ ਪਿਆ ਹੈ। ਗੁਰੂ ਨਾਨਕ ਨੇ ਜਦ ਇਹ ਆਸ਼੍ਰਮ (ਸਹਿਜ ਮਾਰਗ) ਖੋਲ੍ਹਿਆ ਸੀ ਤਾਂ ਇਸ ਦੀ ਦਾਖਲਾ ਫੀਸ ਸਿਖਿਆਰਥੀ ਲਈ ਸਿਮਰਨ, ਸੇਵਾ ਤੇ ਤਿਆਗ ਹੀ ਰਖੀ ਗਈ। ਗੁਰਸਿਖੀ ਦੀ ਗਲੀ ਵਿਚ ਪ੍ਰੇਮ ਦੇ ਖੇਲ ਖੇਲਨ ਲਈ ਸੀਸ ਤਲੀ ਤੇ ਧਰ ਕੇ ਜਾਣਾ ਪੈਂਦਾ ਹੈ, ਪਹਿਲਾਂ ਮਰਨ ਕਬੂਲੀਦਾ ਹੈ, ਸਤਿਗੁਰ ਅਗੇ ਸੀਸ ਭੇਂਟ ਕਰਨਾ ਪੈਂਦਾ ਹੈ ਫੇਰ ਹੀ ਕਿਤੇ ਨਦਰ ਕਰਮ ਹੁੰਦੀ ਹੈ ਤੇ ਅੰਮ੍ਰਿਤ ਰਸ ਨਾਲ ਅੰਤਰ ਆਤਮਾ ਨੂੰ ਸਿੰਜ ਕੇ ਇਹ ਅਮੁਲਾ ਜੀਵਨ ਸਫਲ ਹੋ ਨਿਬੜਦਾ ਹੈ। ਗੁਰਮਤਿ, ਗੁਰਬਾਣੀ ਤੇ ਕੁਰਬਾਨੀ ਦਾ ਮਾਰਗ ਹੈ ਤੇ ਇਸ ਨਿਰਾਲੇ ਗਾਡੀ ਰਾਹ ਤੇ ਗੁਰੂ ਸਾਹਿਬਾਨ ਨੇ ਆਪਣੇ ਸਿੱਖਾਂ ਨੂ ਆਪ ਚਲ ਕੇ ਦਿਖਾਇਆ। ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਜੁਗਾ ਜੁਗਾਂਤਰਾਂ ਤਕ ਸਿੱਖਾਂ ਸੇਵਕਾਂ ਅੰਦਰ ਕੁਰਬਾਨੀ, ਤਿਆਗ ਤੇ ਸੱਚ ਉਤੇ ਪਹਿਰਾ ਦੇਣ ਦੀ ਭਾਵਨਾ ਨੂੰ ਉਜਾਗਰ ਕਰਦੀ ਰਹੇਗੀ।

ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਦਾ ਬਲੀਦਾਨ ਇਕ ਅਜਿਹਾ ਸਾਕਾ ਸੀ ਜਿਸਨੇ ਹਿੰਦੁਸਤਾਨ ਦੇ ਇਤਿਹਾਸ ਨੂੰ ਇਕ ਬੜਾ ਵਡਾ ਮੋੜ ਦਿਤਾ। ਪਹਿਲੇ ਜਾਮੇ ਵਿਚ ਜਿਸ ਜਨੇਊ ਨੂੰ ਪਹਿਨਣ ਤੋਂ ਗੁਰੂ ਨਾਨਕ ਸਾਹਿਬ ਇਨਕਾਰੀ ਸਨ, ਨੌਵੇਂ ਜਾਮੇ ਵਿਚ ਉਸੇ ਜਨੇਊ ਤੇ ਤਿਲਕ ਦੀ ਰਖਿਆ ਲਈ ਆਪਾ ਨਿਛਾਵਰ ਕਰਨਾ ਪਰਉਪਕਾਰ ਦੀ ਲਾਮਿਸਾਲ ਘਟਨਾ ਹੈ।

ਗੁਰੂ ਜੀ ਨੇ ਆਪਣੀ ਬਾਣੀ ਵਿਚ ਜਗਤ ਦੀ ਨਾਸ਼ਮਾਨਤਾ, ਮਨੁੱਖ ਦੀ ਸੀਮਤ ਪਹੁੰਚ, ਸੰਸਾਰਕ ਕਾਰ ਵਿਹਾਰ ਵਿਚ ਸਵਾਰਥਮਈ ਦੇ ਪਦਾਰਥਕ ਮੋਹ ਦੇ ਰਿਸ਼ਤੇ ਨਾਤੇ, ਚੰਚਲ, ਚਤੁਰ ਤੇ ਅਸਥਿਰ ਮਨ ਨੂੰ ਲਗਾਤਾਰ ਪ੍ਰੇਰਨਾ, ਤਾੜਨਾ ਤੇ ਚਿਤਾਵਣੀਆ, ਦੁਖ-ਸੁਖ, ਮਾਨ-ਅਭਿਮਾਨ, ਆਸ਼ਾ-ਨਿਰਾਸ਼ਾ, ਹਰਖ-ਸੋਗ, ਕੰਚਨ-ਲੋਹ

ਤੇ ਉਸਤਤ-ਨਿੰਦਾ ਜਿਹੇ ਪ੍ਰਸਪਰ ਵਿਰੋਧੀ ਅਨੁਭਵ ਹੁੰਦੇ ਤਤਾਂ ਨੂੰ ਮਨੁੱਖੀ ਮਨ ਵਿਚ ਸਮਾਨ-ਸਤਰ ਤੇ ਲਿਆਉਣ ਦੇ ਹਿਰਦੇ-ਧੂਹ ਪਾਉਣ ਵਾਲੇ ਤੇ ਦਿਲ-ਟੁੰਬਵੇਂ ਲਹਿਜੇ ਵਿਚ ਸੰਬੋਧਨ ਯਤਨਾਂ ਵਰਗੇ ਵਿਸ਼ੇ ਸ਼ਾਮਲ ਕੀਤੇ ਹਨ।

ਉਪਰੋਕਤ ਵਿਸ਼ਿਆਂ ਨੂੰ ਗੁਰਬਾਣੀ ਵਿਚ ਗੁਰੂ ਜੀ ਨੇ ਅਜਿਹੇ ਸੁਚੱਜੇ, ਸਹਿਜ ਤੇ ਵੈਰਾਗਮਈ ਢੰਗ ਨਾਲ ਨਿਭਾਇਆ ਹੈ ਕਿ ਪਾਠਕ ਜਾਂ ਸਰੋਤੇ ਦੇ ਅੰਤਹਕਰਣ ਵਿਚ ਲੁਕੇ ਛਿਪੇ ਸਭ ਭਰਮ ਭੁਲੇਖੇ, ਅੰਦੇਸ਼ੇ ਤੇ ਕੂੜ ਦੇ ਪਰਦੇ ਢਹਿ ਢੇਰੀ ਹੁੰਦੇ ਤੇ ਨਸਣ ਭਜਣ ਲਗਦੇ ਹਨ।

ਗੁਰੂ ਸਾਹਿਬ ਦੀ ਰਚਨਾ ਦੇ ਕੁਝ ਅੰਸ਼ ਇਥੇ ਪਾਠਕਾਂ ਦੀ ਸਹੂਲਤ ਲਈ ਦਿਤੇ ਜਾ ਰਹੇ ਹਨ।

—ਜਗ ਰਚਨਾ ਸਭ ਝੂਠੁ ਹੈ, ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨ ਰਹੈ, ਜਿਉ ਬਾਲੂ ਕੀ ਭੀਤ ॥ ੪੯ ॥ (੧੪੨੮)

—ਸੰਗ ਸਖਾ ਸਭ ਤਜਿ ਗਏ, ਕੋਊ ਨਾ ਨਿਬਹਿਓ ਸਾਥਿ ॥
ਕਹੁ ਨਾਨਕ ਇਹ ਬਿਪਤ ਮੈ, ਟੇਕ ਏਕ ਰਘਨਾਥ ॥ ੫੫ ॥ (੧੪੨੯)

—ਬੀਤ ਜੈਹੈ ਬੀਤ ਜੈਹੈ, ਜਨਮੁ ਅਕਾਜ ਰੇ ॥......
ਅਸਥਿਰੁ ਜੋ ਮਾਨਿਓ ਦੇਹ, ਸੋ ਤਉ ਤੇਰਉ ਹੋਇ ਹੈ ਖੇਹ ॥
ਕਿਉ ਨ ਹਰਿ ਕੋ ਨਾਮੁ ਲੇਹ, ਮੂਰਖ ਨਿਲਾਜ ਰੇ ॥ ੨ ॥
ਜੈ ਜੈ ਵੰਤੀ ਮਹਲਾ ੯ (੧੩੫੨—੫੩)

—ਮੇਰਉ ਮੇਰਉ ਸਭੈ ਕਹਤ ਹੈ, ਹਿਤ ਸਿਉ ਬਾਧਿਓ ਚੀਤੁ ॥
ਅੰਤਿ ਕਾਲਿ ਸੰਗੀ ਨਹ ਕੋਊ, ਇਹ ਅਚਰਜ ਹੈ ਰੀਤਿ ॥ ੨ ॥
ਦੇਵਗੰਧਾਰੀ ਮਹਲਾ ੯ (੫੩੬)

—ਮ੍ਰਿਗ ਤ੍ਰਿਸਨਾ ਜਿਉ ਜਗ ਰਚਨਾ ਯਹ, ਦੇਖਹੁ ਰਿਦੈ ਬਿਚਾਰਿ ॥
ਕਹੁ ਨਾਨਕ ਭਜੁ ਰਾਮਨਾਮ ਨਿਤ, ਜਾ ਤੇ ਹੋਤ ਉਧਾਰ ॥ ੨ ॥
ਦੇਵਗੰਧਾਰੀ ਮਹਲਾ ੯ (੫੩੬)

—ਉਸਤਿਤ ਨਿੰਦਾ ਦੋਊ ਪਰਹਰਿ, ਹਰਿ ਕੀਰਤਿ ਉਰਿ ਆਨੋ ॥
ਜਨ ਨਾਨਕ ਸਭ ਹੀ ਮੈ ਪੂਰਨੁ, ਏਕ ਪੁਰਖੁ ਭਗਵਾਨੋ ॥ ੨ ॥
ਰਾਗ ਬਸੰਤ ਹਿੰਡੋਲ ਮਹਲਾ ੯ (੧੧੮੬)

—ਮਾਈ ਮੈ ਧਨੁ ਪਾਇਓ ਹਰਿ ਨਾਮੁ ॥
ਮਨ ਮੇਰੋ ਧਾਵਨ ਤੇ ਛੂਟਿਓ, ਕਰਿ ਬੈਠੋ ਬਿਸਰਾਮੁ ॥ ੨ ॥ ਰਹਾਓ ॥
......ਜਨਮ ਜਨਮ ਕਾ ਸੰਸਾ ਚੂਕਾ, ਰਤਨੁ ਨਾਮੁ ਜਬ ਪਾਇਆ ॥
ਤ੍ਰਿਸਨਾ ਸਕਲ ਬਿਨਾਸੀ ਮਨ ਤੇ, ਨਿਜ ਸੁਖ ਮਾਹਿ ਸਮਾਇਆ ॥ ੨ ॥
ਬਸੰਤ ਮਹਲਾ ੯ (੧੧੮੬)

ਗੁਰੂ ਤੇਗ ਬਹਾਦਰ ਸਾਹਿਬ ਜਿਥੇ ਵਿਸ਼ਵ ਪਸਾਰੇ ਤੇ ਮਾਇਆ ਦੇ ਖਲਾਰੇ ਨੂੰ ਭਰਮ ਦਸ ਕੇ ਇਸ ਵਿਚ ਖੁੱਭਣ ਤੇ ਡੁੱਬਣ ਤੋਂ ਸੁਚੇਤ ਕਰਦੇ ਹਨ ਉਥੇ ਸਾਫ਼, ਸੁਥਰੇ, ਸਵੱਛ, ਸੁਖਮਈ ਤੇ ਸਫਲ ਜੀਵਨ ਦਾ ਢੰਗ ਵੀ ਸੁਝਾਉਂਦੇ ਹਨ। ਸਦਾ ਸੁਖ ਲੈਣ ਲਈ ਹਰੀ ਦਾ ਨਾਮ ਹੀ ਸਹਾਈ ਹੋ ਸਕਦੈ। ਗੁਰੂ ਜੀ ਦੀ ਮਾਨਵ ਜੀਵਨ ਨੂੰ ਸੋਧਣ ਦੀ ਪਹੁੰਚ ਬਹੁਤ ਹੱਦ ਤਕ ਮਨੋਵਿਗਿਆਨਕ ਜਾਪਦੀ ਹੈ। ਮਨੁੱਖੀ ਮਨ ਕੇਵਲ ਸੰਸਕਾਰਾਂ, ਸੋਚਾਂ, ਅੰਦਾਜ਼ਿਆਂ, ਖਿਆਲਾਂ ਤੇ ਭਾਵਨਾਵਾਂ ਦਾ ਸਮੂਹ ਜਿਹਾ ਹੁੰਦੈ। ਮਨ ਦੀ ਅਵਸਥਾ ਹੀ ਮਨੁੱਖ ਦੇ ਜੀਵਨ ਨੂੰ ਉਤਕਰਸ਼ ਤੇ ਨਿਸ਼ਕਰਸ਼ ਵਲ ਲਜਾਂਦੀ ਹੈ। ਜਿਵੇਂ ਪਾਵਰ ਟਰਾਂਸਮੀਟਰ ਬਿਜਲੀ ਦੀ ਇਕ ਨਿਸਚਤ ਮਾਤਰਾ ਉਪਰੰਤ ਚਿਤਾਵਨੀ ਦੇ ਦੇਂਦਾ ਹੈ, ਸਕੂਟਰਾਂ, ਕਾਰਾਂ, ਬੱਸਾਂ, ਟਰੱਕਾਂ ਆਦਿਕ ਵਿਚ ਲਗੇ ਸ਼ਾਕਰ (ਕਮਾਨੀਆਂ) ਝਟਕਿਆਂ ਤੋਂ ਬਚਾਉਂਦੇ ਹਨ ਤੇ ਜਿਵੇਂ ਸਰੀਰਕ-ਮਾਨਸਕ ਹੀਣਤਾ ਤੋਂ ਬਚਣ ਲਈ ਵੈਦ ਡਾਕਟਰ ਟਾਨਿਕ (ਤਾਕਤ ਦੀ ਦਵਾ) ਦੇਂਦੇ ਹਨ ਉਸੇ ਤਰ੍ਹਾਂ ਮਨੁੱਖੀ ਮਨ ਨੂੰ ਗੁਰੂ ਤੇਗ ਬਹਾਦਰ ਸਾਹਿਬ ਇਸ ਤਰ੍ਹਾਂ ਘੜਣਾ ਚਾਹੁੰਦੇ ਹਨ ਕਿ ਇਹ ਸੰਸਾਰਕ ਉਤਾਰ-ਚੜ੍ਹਾਵਾਂ, ਪੇਚੀਦਗੀਆਂ, ਲਾਭ-ਹਾਨੀਆਂ ਤੇ ਦੁੱਖਾਂ-ਸੁੱਖਾਂ ਦੀ ਚੱਕੀ ਵਿਚ ਪੀਸੇ ਜਾਣ ਤੋਂ ਬਚ ਸਕੇ ਅਤੇ ਦੁਬਿਧਾ ਨੂੰ ਮਾਰ ਕੇ ਨਿਰੰਤਰ ਪ੍ਰਵਾਹ ਵਾਲੀ ਸਰਬ ਸਮਰਥ ਪਰਮ ਆਤਮਾ ਅਕਾਲ ਪੁਰਖ ਨਾਲ ਇਕਸੁਰ ਹੋ ਸਕੇ, ਇਸੇ ਵਿਚ ਹੀ ਮਾਨਵੀ ਜੀਵਨ ਦੀ ਸਫਲਤਾ ਦਾ ਭੇਦ ਲੁਕਿਆ ਹੋਇਆ ਹੈ।

ਕੁਝ ਆਲੋਚਕ ਸ਼ੰਕਾ ਕਰਦੇ ਹਨ ਕਿ ਗੁਰੂ ਜੀ ਦੀ ਬਾਣੀ ਸ਼ਾਇਦ ਮਨੁੱਖ ਨੂੰ ਭਾਂਜਵਾਦੀ ਬਣਾਉਂਦੀ ਹੈ ਤੇ ਜੀਵਨ ਦੇ ਜੁਝਾਰੂ ਘੋਲ ਤੋਂ ਪਰਾਂ ਧਕੇਲਦੀ ਹੈ, ਪਰ ਇਹ ਸ਼ੰਕਾ ਨਿਰਮੂਲ ਹੈ, ਇਸ ਵਿਚ ਕੋਈ ਸਚਾਈ ਨਹੀਂ, ਗੁਰੂ ਜੀ ਦੀ ਬਾਣੀ ਦਾ ਅਧੂਰਾ ਅਧਿਅਨ ਹੀ ਇਸ ਸ਼ੰਕੇ ਦਾ ਜਨਮ ਸਰੋਤ ਹੈ। 'ਕਾਹੇ ਰੇ ਬਨ ਖੋਜਨ ਜਾਈ' ਦਾ ਉਪਦੇਸ਼ ਕਰਨ ਵਾਲੇ ਤੇ 'ਜਗ ਮਹਿ ਬਿਰਾਜ ਰੇ' ਦੀ ਪ੍ਰੇਰਨਾ ਕਰਨ

ਵਾਲੇ ਗੁਰੂ ਜੀ ਮਨੁੱਖ ਨੂੰ ਭਾਂਜਵਾਦੀ ਨਹੀਂ ਸਗੋਂ ਇਕ ਸੁਘੜ ਸਿਆਣਾ ਸੂਰਮਾ ਬਨਾਉਣਾ ਚਾਹੁੰਦੇ ਹਨ ਜੋ ਸਮਾਜ ਵਿਚਲੇ ਦੁਖ ਕਲੇਸ਼ ਤੇ ਖੋਹ ਮੋਹ ਦੇ ਵਾਤਾ-ਵਰਣ ਵਿਚ 'ਸਦਾ ਆਨੰਦ' ਤੇ 'ਅਵਿਲੰਭਤ ਖੁਸ਼ੀ' ਦਾ ਜੀਉਂਦੀ ਜਾਗਦੀ ਉਦਾਹਰਣ ਬਣ ਕੇ ਵਿਚਰ ਸਕੇ ।

ਸ: ਗੁਰਬਚਨ ਸਿੰਘ 'ਬੀਬਾ' ਇਕ ਅਜਿਹੇ ਪਰਵਾਰ ਦਾ ਧੁਰਾ ਹਨ ਜਿਸ ਨੇ ਗੁਰਮਤਿ ਦੇ ਪ੍ਰਚਾਰ ਤੇ ਪਸਾਰ ਕਾਰਜਾਂ ਵਿਚ ਇਤਿਹਾਸਕ ਭੂਮਿਕਾ ਨਿਭਾਈ ਹੈ । ਜਿਥੇ ਇਨ੍ਹਾਂ ਦੇ ਪਿਤਾ ਸ: ਮਹਿਤਾਬ ਸਿੰਘ ਜੀ ਕਵਿਤਾ ਰਚਨ ਤੇ ਬੋਲਣ ਦਾ ਸ਼ੌਕ ਵਡੇਰੀ ਉਮਰ ਵਿਚ ਵੀ ਰਖਦੇ ਹਨ ਉਥੇ ਇਨ੍ਹਾਂ ਦੇ ਸਪੁਤਰ ਸ: ਗੁਰਮੀਤ ਸਿੰਘ ਹੋਰਾ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਦੇ ਕੀਰਤਨ ਸਕੱਤਰ ਵਜੋਂ ਪੰਜਾਬ ਭਰ ਵਿਚ ਕੀਰਤਨ ਦੀ ਲਹਿਰ ਚਲਾ ਕੇ ਨੌਜੁਆਨਾਂ ਵਿਚ ਕੀਰਤਨ ਪ੍ਰੇਮ ਜਗਾਇਆ ਹੈ ।

ਬੀਬਾ ਜੀ ਨੇ ਬੜੀ ਸ਼ਰਧਾ ਨਾਲ ਨੌਵੇਂ ਮਹਲੇ ਦੇ ਸਲੋਕਾਂ ਦਾ ਕਾਵਿ ਰੂਪ ਸਰਲਾਰਥ ਗੁਰਬਾਣੀ ਪ੍ਰੇਮੀਆਂ ਤੇ ਅਭਿਲਾਖੀਆਂ ਲਈ ਪੇਸ਼ ਕੀਤਾ ਹੈ । ਗੁਰਮਤਿ ਸਿਧਾਂਤ ਤੋਂ ਕਿਤੇ ਉਰਾਂ ਪਰਾਂ ਨ ਹੋਣ ਦਾ ਕਵੀ ਨੇ ਵਿਸ਼ੇਸ਼ ਧਿਆਨ ਰਖਿਆ ਹੈ । ਵੈਸੇ ਤਾਂ ਗੁਰੂ ਜੀ ਦੇ ਸਲੋਕਾਂ ਨੂੰ ਧਿਆਨ ਨਾਲ ਪੜ੍ਹਿਆਂ ਅਰਥ ਸਹਿਜੇ ਹੀ ਜ਼ਿਹਨ ਵਿਚ ਵਸਦੇ ਜਾਂਦੇ ਹਨ ਪਰ ਬੀਬਾ ਜੀ ਨੇ ਜਿਸ ਢੰਗ ਨਾਲ ਕਾਵਿ-ਬੰਦਾਂ ਵਿਚ ਸਲੋਕ-ਵਾਰ ਸਰਲ ਅਰਥ ਭਾਵ ਰੂਪ ਵਿਚ ਕੀਤੇ ਹਨ, ਪਾਠਕਾਂ ਲਈ ਨੌਂਵੇ ਮਹਲੇ ਦੇ ਸਲੋਕਾਂ ਨੂੰ ਸਮਝਣਾ ਤੇ ਮਨ ਵਿਚ ਵਸਾਉਣਾ ਹੋਰ ਸੁਖੈਨ ਹੋ ਜਾਵੇਗਾ । ਗੁਰਬਾਣੀ ਤਾਂ ਅਗਾਧਿ ਬੋਧ ਹੈ, ਇਸ ਦੇ ਅਰਥ ਜੇ ਹੋ ਜਾਣ ਤਾਂ ਮਨੁੱਖਾ ਜੀਵਨ ਹੀ ਸਫਲ ਹੋ ਜਾਂਦੈ । ਕਵੀ ਲੇਖਕ ਦਾ ਇਹ ਯਤਨ ਗੁਰਬਾਣੀ ਨੂੰ ਅਮਲੀ-ਜੀਵਨ ਵਿਚ ਧਾਰਨ ਕਰਨ ਦੀ ਪ੍ਰੇਰਨਾ ਦਾ ਹੀ ਇਕ ਉਪਰਾਲਾ ਸਮਝਿਆ ਜਾਣਾ ਚਾਹੀਦਾ ਹੈ । ਗੁਰਬਾਣੀ ਦੇ ਪ੍ਰਚਾਰ ਅਤੇ ਅਧਿਅਨ ਦਾ ਇਹ ਸੁਚੱਜਾ ਢੰਗ ਹੈ ।

ਆਸ ਹੈ ਪਾਠਕ-ਜਗਤ ਵੀ ਇਸ ਕਾਵਿ-ਰੂਪ ਸਰਲਾਰਥ ਨੂੰ ਸਲਾਹੇਗਾ । ਇਸ ਨਾਲ ਗੁਰਮਤਿ ਵਿਚਾਰਧਾਰਾ ਦਾ ਪ੍ਰਚਾਰ ਹੋਵੇਗਾ । ਵਿਦਵਾਨ ਸੱਜਣ ਵੀ ਸਾਹਿਤਕ ਅਤੇ ਕਾਵਿ-ਕਸੌਟੀਆਂ ਉਤੇ ਇਸ ਰਚਨਾ ਨੂੰ ਪਰਖਣਗੇ, ਇਸ ਦਾ ਮੁਲਾਂਕਣ ਕਰਨਗੇ ਤੇ ਇਸ ਤਰ੍ਹਾਂ ਗੁਰਬਾਣੀ ਦੀ ਖੋਜ ਦਾ ਕਾਰਜ ਹੋਰ ਅਗਾਂਹ ਤੁਰੇਗਾ ।

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ
ਲੁਧਿਆਣਾ ।

—ਬਲਵਿੰਦਰ ਪਾਲ ਸਿੰਘ (ਪ੍ਰੋ:)
ਜਨਰਲ ਸਕੱਤਰ, ਸਾਹਿਤਕਾਰਸਦਨ

# ਜੀਵਨ ਚਿਤਰ

ਦੁਨੀਆ ਜਦੋਂ ਦੀ ਹੋਂਦ ਵਿਚ ਆਈ ਹੈ ਤਦੋਂ ਤੋਂ ਹੀ ਦੋ ਪਾਸੜ ਜੀਵਨ ਦੀ ਰੌਂ ਭੀ ਵਗੀ ਆ ਰਹੀ ਹੈ। ਇਕੋ ਸਮੇਂ ਦੇਵਤਿਆਂ ਵਰਗੇ ਬੰਦੇ ਅਤੇ ਰਾਖਸ਼ਾਂ ਵਰਗੇ ਬੰਦੇ ਇਥੇ ਆਪਣਾ ਵਾਸਾ ਰਖਦੇ ਰਹੇ।

ਕਈ ਵਾਰੀ ਐਸਾ ਭੀ ਹੋ ਜਾਂਦਾ ਹੈ ਕਿ ਭੈੜੇ ਬੰਦੇ ਚੰਗਿਆਂ ਨਾਲੋਂ ਬਹੁਤ ਸੋਹਣਾ ਖ਼ੁਸ਼ੀ ਭਰਿਆ ਜੀਵਨ ਜੀਉਂਦੇ ਨਜ਼ਰੀ ਪੈਂਦੇ ਹਨ ਜਿਸ ਕਰਕੇ ਚੰਗਾ ਜੀਵਨ-ਸੁਚੱਜਾ ਜੀਵਨ ਜੀਣ ਵਾਲਿਆਂ ਦੇ ਮਨ ਵਿਚ ਆਪਣੀ ਜੀਵਨ ਜਾਚ ਤੋਂ ਘ੍ਰਿਣਾ ਪੈਦਾ ਹੋ ਜਾਣ ਦਾ ਡਰ ਹਮੇਸ਼ਾ ਹੀ ਸੰਸਾਰ ਵਿਚ ਬਣਿਆ ਰਹਿੰਦਾ ਹੈ ਪ੍ਰੰਤੂ ਪ੍ਰਮਾਤਮਾ ਦੇ ਨਜ਼ਾਮ ਵਿਚ ਇਹ ਕਦੀ ਭੀ ਨਹੀਂ ਕੀਤਾ ਜਾਂਦਾ ਕਿ ਦੁਨੀਆਂ ਇਕ ਪਾਸੜ ਜੀਵਨ ਜੀਵੇ।

ਇਥੇ ਦੁਨੀਆਂ ਵਿਚ ਨੇਕੀ ਤੇ ਬਦੀ, ਜਬਰ ਤੇ ਸਬਰ, ਨਿਆਂ ਤੇ ਅਨਿਆਂ, ਚਾਨਣ ਤੇ ਹਨੇਰਾ —ਦੀ ਲੜਾਈ ਰਾਮ ਅਤੇ ਰਾਵਣ ਦੀ ਲੜਾਈ ਵਾਂਗ ਜਾਰੀ ਹੀ ਰਹਿੰਦੀ ਹੈ।

ਇਹੋ ਜਹੇ ਸਮਿਆਂ ਵਿਚ ਪ੍ਰਭੂ ਜੀ ਆਪਣਿਆਂ ਪਿਆਰਿਆਂ, ਸੁਘੜ ਜੀਵਾਂ ਭਗਤਾਂ ਦੀ ਬਾਂਹ ਫੜਨ ਲਈ, ਉਨ੍ਹਾਂ ਦੇ ਡੋਲਦੇ ਮਨਾ ਨੂੰ ਅਡੋਲਤਾ ਪ੍ਰਦਾਨ ਕਰਨ ਲਈ, ਭੁਲਿਆਂ ਨੂੰ ਰਾਹੇ ਪਾਉਣ ਲਈ ਆਪਣੀਆਂ ਸਾਰੀਆਂ ਸ਼ਕਤੀਆਂ ਦੇ ਕੇ ਕਿਸੇ ਖਾਸ ਰੂਹ ਨੂੰ ਇਸ ਸੰਸਾਰ ਵਿਚ ਭੇਜ ਦੇਂਦੇ ਹਨ।

ਇਹੋ ਜਿਹੀ ਇਕ ਪਵਿਤ੍ਰ ਆਤਮਾ ਨੇ ਵੈਸਾਖਵਦੀ 5—5 ਵੈਸਾਖ 1678 ਬਿ: ਨੂੰ ਗੁਰੂ ਹਰਗੋਬਿੰਦ ਜੀ ਮਹਾਰਾਜ ਮੀਰੀ ਪੀਰੀ ਦੇ ਮਾਲਕ ਦੇ ਘਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਆਪਣਾ ਜ਼ਹੂਰ ਪ੍ਰਗਟਾਇਆ। ਹਰ ਪਾਸੇ ਇਕ ਆਵਾਜ਼ ਹਵਾਂਵਾਂ ਵਿਚ ਗੂੰਜ ਉਠੀ :

"ਜਨਮ ਮਰਨ ਦੋਹੂ ਮਹਿ ਨਾਹੀ ਜਨ ਪਰਉਪਕਾਰੀ ਆਏ
ਜੀਅ ਦਾਨ ਦੇ ਭਗਤੀ ਲਾਇਨ ਹਰ ਸਿਉ ਲੈਨ ਮਿਲਾਇ ॥"

ਕੁਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਇਨ੍ਹਾਂ ਦਾ ਬਚਪਨ ਵਿਚ ਨਾਮ "ਤਿਆਗ ਮਲ" ਰਖਿਆ ਗਿਆ ਸੀ ਪ੍ਰੰਤੂ ਆਪਣੇ ਬਚਪਨ ਵਿਚ ਹੀ ਜਦੋਂ ਆਪ ਪਿਤਾ ਜੀ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਕਰਤਾਰਪੁਰ (ਜਲੰਧਰ) ਆਏ ਹੋਏ ਸਨ, ਤਦੋਂ ਮੁਗਲਾਂ ਨਾਲ ਹੋਈਆਂ ਲੜਾਈਆਂ ਵਿਚ ਆਪ ਜੀ ਨੇ ਜੋ ਕਮਾਲ ਦੇ ਕਰਤਬ ਦਿਖਾਏ, ਬਹਾਦਰੀ ਦਿਖਾਈ, ਪਿਤਾ ਗੁਰੂ ਜੀ ਨੇ ਪ੍ਰਸੰਨ ਹੋ ਕੇ ਇਨ੍ਹਾਂ ਨੂੰ ਤੇਗ ਬਹਾਦਰ ਦਾ ਨਾਮ ਬਖਸ਼ਿਆ ਤੇ ਉਹੋ ਹੀ ਜਗਤ ਪ੍ਰਸਿਧ ਹੋਇਆ।

ਇਨ੍ਹਾਂ ਵਿਚੋਂ ਧੀਰ ਮਲ ਦੀ ਗੱਦੀ ਸਭ ਤੋਂ ਮਾਨਨਿਯ ਸੀ ਕਿਉਂ ਜੋ ਉਸ ਪਾਸ ਭਾਈ ਗੁਰਦਾਸ ਜੀ ਦੇ ਹੱਥਾਂ ਦੀ ਲਿਖੀ ਹੋਈ ਗੁਰੂ ਗਰੰਥ ਸਾਹਿਬ ਜੀ ਦੀ 'ਆਦਿ ਬੀੜ' ਭੀ ਹੈ ਸੀ ਜਿਸ ਨੂੰ ਉਹ ਕਰਤਾਰਪੁਰ ਤੋਂ ਬਾਬੇ ਬਕਾਲੇ ਨਾਲ ਹੀ ਲੈ ਆਇਆ ਸੀ। ਸਾਹਿਬਜ਼ਾਦਿਆਂ ਵਿਚ ਗੁਰੂ ਬਣਨ ਦਾ ਬੜਾ ਸ਼ੌਕ ਜਾਗਿਆ ਹੋਇਆ ਸੀ ਤੇ ਉਨ੍ਹਾਂ ਦੇ ਚੇਲੇ ਇਕ ਦੂਜੇ ਤੋਂ ਵਧ ਕੇ ਆਪਣੇ ਵਾਲੇ ਸਾਹਿਬਜ਼ਾਦੇ ਨੂੰ ਹੀ ਅਸਲੀ ਗੁਰੂ ਸਿੱਧ ਕਰਨ ਦੀ ਟਿਲ ਲਾ ਰਹੇ ਸਨ। ਪ੍ਰੰਤੂ ਇਸ ਸਭ ਕਾਸੇ ਤੋਂ ਬੇਖਬਰ, ਬੇਪ੍ਰਵਾਹ ਤੇਗ ਬਹਾਦਰ ਜੋ ਬਚਪਨ ਤੋਂ ਹੀ ਬਹੁਤ ਵੈਰਾਗਵਾਨ ਰਹਿੰਦੇ ਸਨ, ਹੁਣ ਭੀ ਇਕ ਰਸ ਸਮਾਧੀ ਵਿਚ ਲੀਨ ਰਹਿਣਾ ਹੀ ਪਸੰਦ ਕਰਦੇ ਸਨ ਇਸ ਲਈ ਆਮ ਲੋਕਾਂ ਵਿਚ ਉਨ੍ਹਾਂ ਦਾ ਕੋਈ ਬਹੁਤ ਚਰਚਾ ਨਹੀਂ ਸੀ।

ਤਾਂ ਭੀ ਸੰਗਤਾਂ ਨੂੰ ਜਿਉਂ-ਜਿਉਂ ਪਤਾ ਲਗਦਾ ਕਿ ਹੁਣ ਬਾਬੇ ਨਾਨਕ ਦੀ ਨੌਵੀਂ ਨਿਰੰਜਣੀ ਜੋਤ ਬਕਾਲੇ ਵਿਚੋਂ ਪ੍ਰਗਟ ਹੋਵੇਗੀ ਤਾਂ ਉਨ੍ਹਾਂ ਨੇ ਬਕਾਲੇ ਆਉਣਾ ਸ਼ੁਰੂ ਕਰ ਦਿਤਾ। ਅਗੇ 22 ਗੁਰੂ ਦੇਖ ਕੇ ਉਹ ਹੈਰਾਨ ਰਹਿ ਜਾਇਆ ਕਰਨ। ਇਤਨੇ ਵਿਚ ਇਕ ਵਣਜਾਰਾ ਮੱਖਣ ਸ਼ਾਹ ਲੁਬਾਣਾ ਇਥੇ ਆਇਆ ਜੋ ਜ਼ਿਲਾ ਜਿਹਲਮ ਦੇ ਨਗਰ ਟਾਂਡੇ ਦਾ ਰਹਿਣ ਵਾਲਾ ਸੀ ਤ ਦੋਨਾਂ ਦੇਸ਼ਾ ਵਿਚ ਵਿਉਪਾਰ ਵਾਸਤੇ ਜਾਇਆ ਕਰਦਾ ਸੀ। ਇਸ ਦਾ ਬੇੜਾ ਇਕ ਵਾਰੀ ਸਮੁੰਦਰ ਵਿਚ ਮੁਸ਼ਕਿਲ ਥਾਂ ਤੇ ਰੁਕ ਗਿਆ, ਗੁਰੂ ਅਰਾਧਨਾ ਕੀਤੀ ਤਾਂ ਬੇੜਾ ਬੰਨੇ ਲਗਾ, ਇਹ ਆਪਣਾ ਮਾਲ ਵੇਚ ਕੇ 500 ਮੋਹਰਾਂ ਮਥਾ ਟੇਕਣ ਦਾ ਸੰਕਲਪ ਲੈ ਕੇ ਬਕਾਲੇ ਪੁਜਾ। ਮੱਖਣਸ਼ਾਹ 22 ਗੁਰੂ ਵੇਖ ਕੇ ਨਿਰਾਸ਼ ਜਿਹਾ ਹੋ ਗਿਆ। ਆਪਣੇ ਖਿਆਲ ਅਨੁਸਾਰ ਸੋਚਿਆ ਆਖਰ ਕਿਸੇ ਗੁਰੂ ਨੇ ਤਾਂ ਮੇਰੀ ਬੇਨਤੀ ਸੁਣੀ ਹੈ ਜੋ ਮੇਰਾ ਬੇੜਾ ਬੰਨੇ ਲਗ ਗਿਆ। ਉਹ ਹੈ ਕੌਣ ਹੁਣ ਇਹ ਹੀ ਲਭਣਾ ਸੀ। ਜੁਗਤੀ ਵੀ ਪ੍ਰਭੂ ਨੇ ਦਿਮਾਗ ਵਿਚ ਦੇ ਦਿਤੀ। ਹਰ ਇਕ ਦਾ ਅਤੇ ਹਰ ਗੁਰੂ ਅਗੇ ਕੁਝ ਮੋਹਰਾਂ ਰਖ ਕੇ ਮਥਾ ਟੇਕਦਾ ਗਿਆ। ਸਾਰਿਆਂ ਅਸੀਸਾ ਦਿਤੀਆਂ। ਭਾਵਨਾ ਨਾ ਸਮਝੀ ਗਈ

ਫਿਰ ਨਿਰਾਸ਼ਾ ਪੱਲੇ ਪਈ । ਹੁਣ ਲੋਕਾਂ ਤੋਂ ਪੁਛਕੇ ਗੁਰੂ ਤੇਗ ਬਹਾਦਰ ਜੀ ਦੇ ਪੁਜਾ ਜਿਥੇ ਉਹ ਪ੍ਰਭੂ ਭਗਤੀ ਵਿਚ ਲੀਨ ਸਮਾਧੀ ਵਿਚ ਅਡੋਲ ਬੈਠੇ ਸਨ । ਮੱਖਣਸ਼ਾਹ ਨੇ ਥੋੜੀ ਭੇਟਾ ਰਖੀ ਭਾਵੇਂ ਤੇਗ਼ ਬਹਾਦਰ ਜੀ ਨੂੰ ਥੋੜੀ ਜਾਂ ਬਹੁਤੀ ਭੇਟਾ ਦਾ ਕੋਈ ਫਰਕ ਨਹੀਂ ਸੀ ਤਾਂ ਭੀ ਉਨ੍ਹਾਂ ਨੇ ਪੂਰੀ ਭੇਟਾ ਵਾਸਤੇ ਯਾਦ ਕਰਵਾਇਆ । ਆਪਣੀ ਅੰਤ੍ਰਯਾਮਤਾ ਦਾ ਠੋਸ ਸਬੂਤ ਦਿਤਾ ਅਤੇ ਆਪਣੇ ਅਸਲ ਗੁਰੂ ਹੋਣ ਦਾ ਪ੍ਰਮਾਣ ਭੀ ਦੇ ਦਿਤਾ । ਬਸ ਫੇਰ ਕੀ ਸੀ ਬੇ-ਅਖਤਿਆਰ ਹੋ ਕੇ ਮਖਣਸਾਹ ਕੋਠੇ ਉੱਪਰ ਚੜ ਗਿਆ ਤੇ ਗੁਰੂ ਲਾਧੋ ਰੇ ਗੁਰੂ ਲਾਧੋ ਰੇ ਦਾ ਹੋਕਾ ਦਿਤਾ ਉਹ ਪਵਿਤਰ ਦਿਹਾੜਾ ਸਾਵਣ ਦੀ ਪੂਰਨਮਾਸ਼ੀ ਸੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਆਯੂ 43 ਕੁ ਸਾਲ ਦੀ ਸੀ । ਜਿਸ ਦਿਨ ਮੱਖਣ ਸ਼ਾਹ ਲੁਬਾਣੇ ਨੇ 22 ਮੰਜੀਆਂ ਵਾਲੇ 'ਗੁਰੂਆਂ' ਵਿਚੋਂ ਨਿਤਾਰਾ ਕਰਕੇ ਗੁਰੂ ਤੇਗ਼ ਬਹਾਦਰ ਜੀ ਦੀ ਪਛਾਣ ਹੋਣ ਪਿਛੋਂ ਹੋਰ ਦਾਅਵੇਦਾਰ ਗੁਰੂ ਤਾਂ ਜੋ ਕੋਲ ਸੀ ਲੈ ਕੇ ਦੌੜ ਗਏ ਪ੍ਰੰਤੂ ਬਾਬਾ ਧੀਰ ਮਲ ਨੇ ਸ਼ੀਹੇ ਮਸੰਦ ਰਾਹੀਂ ਗੁਰੂ ਜੀ ਉਪਰ ਗੋਲੀ ਦਾ ਵਾਰ ਕਰਵਾਇਆ ਅਤੇ ਗੁਰੂ ਘਰ ਦਾ ਸਾਰਾ ਮਾਲ ਅਸਬਾਬ ਲੁਟ ਲਿਆ । ਅਡੋਲ ਚਿਤ ਵੈਰਾਗ ਮੂਰਤ ਗੁਰੂ ਤੇਗ ਬਹਾਦਰ ਜੀ ਇਸ ਸਾਰੀ ਵਧੀਕੀ ਨੂੰ ਦੇਖ ਕੇ ਭੀ ਸ਼ਾਂਤ ਚਿਤ ਬੈਠੇ ਰਹੇ, ਟਿਕੇ ਰਹੇ । ਬਹੁਤੇ ਬੰਦੇ ਭਾਵੇਂ ਜਾ ਚੁਕੇ ਸਨ ਤਾ ਭੀ ਗੁਰੂ ਦੀਆਂ ਸੰਗਤਾਂ ਅਤੇ ਮੱਖਣ ਸ਼ਾਹ ਲੁਬਾਣੇ ਦੇ ਬੱਚਿਆਂ ਨੇ ਬੰਦੂਕ ਚਲਣ ਦੇ ਖੜਾਕ ਨੂੰ ਸੁਣਿਆ । ਸਭ ਇਕੱਠੇ ਹੋ ਗਏ । ਬਾਬਾ ਧੀਰ ਮਲ ਦਾ ਪਿਛਾ ਕੀਤਾ ਅਤੇ ਗੁਰੂ ਕੇ ਘਰੋਂ ਲੁਟਿਆ ਹੋਇਆ ਮਾਲ ਵਾਪਸ ਲੈ ਲੀਤਾ ਅਤੇ 'ਆਦਿ ਬੀੜ' ਭੀ ਉਸ ਪਾਸੋਂ ਖੋਹ ਲਈ । ਜੋ ਗੁਰੂ ਜੀ ਨੇ ਧੀਰ ਮਲ ਪਾਸ ਭੇਜ ਦਿਤੀ ।

ਕੋਈ ਤੀਹ ਸਾਲ ਪਿਛੋਂ ਗੁਰੂ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਪਵਿਤਰ ਦਰਸ਼ਨ ਕਰਨ ਗਏ । ਉਥੋਂ ਦੇ ਪੁਜਾਰੀਆਂ ਨੂੰ ਆਪਣੀ ਰੋਜ਼ੀ ਦੀ ਚਿੰਤਾ ਲਗ ਗਈ । ਜੋ ਪਿਛਲੇ 30-35 ਸਾਲ ਤੋਂ ਹਰਿਮੰਦਰ ਸਾਹਿਬ ਜੀ ਦੀ ਸੇਵਾ ਕਰਕੇ ਇਥੋਂ ਦੀ ਪੂਜਾ ਭੇਟਾ ਨਾਲ ਹੀ ਆਪਣਾ ਗੁਜ਼ਾਰਾ ਕਰਦੇ ਸਨ ਸੋ ਉਨ੍ਹਾਂ ਨੇ ਦਰਵਾਜ਼ੇ ਬੰਦ ਕਰ ਦਿਤੇ । ਆਪ ਕਿਧਰੇ ਪਰੇ ਉਰੇ ਹੋ ਗਏ । ਗੁਰੂ ਜੀ ਨੇ ਕੁਝ ਦੇਰ ਉਡੀਕਿਆ ਤੇ ਫਿਰ ਥੋੜੀ ਦੂਰ ਬੈਠ ਕੇ ਪ੍ਰਭੂ ਅਰਾਧਨ ਕੀਤਾ । ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਕੋਲ ਗੁਰਦੁਆਰਾ ਥੜਾ ਸਾਹਿਬ ਉਸੇ ਸਮੇਂ ਦੀ ਯਾਦ ਹੈ । ਹੋਲੀ ਹੋਲੀ ਗੁਰੂ ਤੇਗ ਬਹਾਦਰ ਜੀ ਕਰਤਾਰਪੁਰ ਅਤੇ ਕੀਰਤਪੁਰ ਸਾਹਿਬ ਪੁਜੇ ਤੇ ਕੁਝ ਸਮਾਂ ਉਥੇ ਰਹੇ । ਮੱਖਣ ਸ਼ਾਹ ਆਪਣੇ ਵਤਨ ਚਲਾ ਗਿਆ ।

ਗੁਰੂ ਜੀ ਨੇ ਫਿਰ ਰਿਆਸਤ ਕਹਿਲੂਰ ਦੇ ਰਾਜੇ ਦੀਪ ਚੰਦ ਪਾਸੋਂ ਮਾਖੋਵਾਲ ਪਿੰਡ ਦੀ ਜ਼ਮੀਨ ਮੁਲ ਲੈ ਕੇ ਇਕ ਪਿੰਡ ਨਾਨਕੀ ਚਕ ਵਸਾਇਆ ਜੋ ਪਿਛੋਂ ਜਾ ਕੇ ਅਨੰਦਪੁਰ ਸਾਹਿਬ ਦੇ ਨਾਮ ਨਾਲ ਉਜਾਗਰ ਹੋਇਆ ।

ਦਿਲੀ ਦੇ ਤਖਤ ਤੇ ਇਨ੍ਹਾਂ ਦਿਨਾਂ ਵਿਚ ਇਕ ਬਹੁਤ ਹੀ ਜ਼ਾਲਮ ਤੇ ਮੁਤੱਸਬੀ ਬੰਦਾ ਬੈਠਾ ਜਿਸ ਨੇ ਆਪਣੇ ਭਰਾਵਾਂ ਨੂੰ ਕਤਲ ਕੀਤਾ, ਪਿਉ ਨੂੰ ਕੈਦ ਕੀਤਾ, ਇਕ ਭਰਾ ਦੇ ਖੂਨ ਨਾਲ ਆਪਣੇ ਸਿੰਘਾਸਣ ਬੈਠਣ ਦਾ ਜਸ਼ਨ ਮਨਾਕੇ ਟਿਕਾ ਲਾਇਆ । ਇਸ ਦਾ ਨਾਮ ਸੀ ਔਰੰਗਜ਼ੇਬ । ਆਪਣੇ ਹੀ ਖ਼ਾਨਦਾਨ ਨੂੰ ਖਤਮ ਕਰਕੇ ਬਣੇ ਬਾਦਸ਼ਾਹ ਨੂੰ ਪਤਾ ਸੀ ਕਿ ਉਸ ਦੀਆਂ ਇਨ੍ਹਾਂ ਕਰਤੂਤਾਂ ਕਰਕੇ ਚੰਗੇ ਮੁਸਲਮਾਨ ਭੀ ਉਸ ਨੂੰ ਚੰਗਾ ਨਹੀਂ ਸਮਝਦੇ । ਇਸ ਲਈ ਉਸਨੇ ਆਪਣੇ ਆਪ ਨੂੰ ਇਸਲਾਮ ਦਾ ਰਾਖਾ ਅਤੇ ਪੱਕਾ ਮੁਸਲਮਾਨ ਸਾਬਤ ਕਰਨ ਦਾ ਕੰਮ ਸ਼ੁਰੂ ਕੀਤਾ ਤੇ ਹੌਲੀ ਹੌਲੀ ਹਿੰਦੂ ਧਰਮ ਉੱਤੇ ਹਥ ਪਾਉਣੇ ਸ਼ੁਰੂ ਕੀਤੇ । ਸਭ ਤੋਂ ਪਹਿਲਾਂ ਬਨਾਰਸ ਜਾ ਕੇ ਹੁਕਮ ਕੀਤਾ ਕਿ ਹਿੰਦੂਆਂ ਦੇ ਪੁਰਾਣੇ ਮੰਦਰਾਂ ਨੂੰ ਨਾ ਢਾਹਿਆ ਜਾਵੇ ਪ੍ਰੰਤੂ ਨਵੇਂ ਮੰਦਰ ਹੋਰ ਨਾ ਬਣਨ ਦਿਤੇ ਜਾਣ ਜਦੋਂ ਇਸ ਹੁਕਮ ਦਾ ਪ੍ਰਤਿ-ਕਰਮ ਨਾ ਹੋਇਆ ਤਾਂ ਉਸ ਨੇ ਪੁਰਾਣੇ ਮੰਦਰਾਂ ਦੀ ਮੁਰੰਮਤ ਰੁਕਵਾ ਦਿਤੀ ਇਸ ਤੋਂ ਪਿਛੋਂ ਉਸ ਨੇ ਚੁੰਗੀ ਮਹਿਸੂਲ ਦੀ ਰਕਮ ਵਿਚ ਭੀ ਫਰਕ ਪਾਇਆ ਕਿ ਇਹ ਮੁਸਲਮਾਨਾਂ ਤੋਂ ਢਾਈ ਫੀ ਸਦੀ ਅਤੇ ਹਿੰਦੂਆਂ ਤੋਂ ਪੰਜ ਫੀਸਦੀ ਲਿਆ ਜਾਵੇਗਾ। ਹੌਲੀ ਹੌਲੀ ਮੁਸਲਮਾਨਾਂ ਤੋਂ ਇਹ ਲੈਣਾ ਬਿਲਕੁਲ ਬੰਦ ਕਰ ਦਿਤਾ ਗਿਆ । ਮਥਰਾ ਦਾ ਪ੍ਰਸਿਧ ਮੰਦਰ ਇਸਨੇ ਰਮਜ਼ਾਨ ਦੇ ਦਿਨਾਂ ਵਿਚ ਢਹਿਢੇਰੀ ਕਰ ਦਿਤਾ ।

ਗੁਰੂ ਤੇਗ ਬਹਾਦਰ ਜੀ ਨੇ ਜਾਣਿਆ ਕਿ ਇਹ ਖਬਰਾਂ ਜੋ ਹਿੰਦੁਸਤਾਨ ਦੇ ਬਾਹਰਲੇ ਪ੍ਰਾਂਤਾਂ ਤੋਂ ਆ ਰਹੀਆਂ ਹਨ ਇਨਾਂ ਨਾਲ ਤਾਂ ਸਾਰੀ ਹਿੰਦੂ ਜਨਤਾ ਹੀ ਸਹਿਮੀ ਹੋਈ ਹੈ । ਇਨ੍ਹਾਂ ਨੂੰ ਸਹਾਰੇ ਦੀ ਲੋੜ ਹੈ ਸੋ ਹਿੰਦ ਦੀ ਚਾਦਰ ਗੁਰੂ ਜੀ ਨੇ ਜ਼ੁਮੇਵਾਰੀ ਮਹਿਸੂਸ ਕਰਦਿਆਂ ਉਨ੍ਹਾਂ ਪ੍ਰਾਂਤਾਂ ਦਾ ਦੌਰਾ ਕੀਤਾ ਜਿਥੇ ਅਤਿਆਚਾਰ ਵਧੇਰੇ ਹੋਏ ਸਨ । ਇਨ੍ਹਾਂ ਦੀ ਸਾਰੀ ਬਾਣੀ ਨੂੰ ਵਿਚਾਰ ਕੇ ਦੇਖੀਏ ਤਾਂ ਪਤਾ ਲਗ ਜਾਂਦਾ ਹੈ ਕਿ ਇਹ ਬਹੁਤੀ ਹਿੰਦੀ ਨਾਲ ਮਿਲਦੀ ਪੰਜਾਬੀ ਵਿਚ ਹੈ ਜਿਥੇ ਤਕਰੀਬਨ ਹਰ ਇਕ ਸ਼ਬਦ ਵਿਚ ਦਰੋਪਤੀ, ਗਜ, ਅਜਾਮਲ, ਧ੍ਰੂ ਆਦਿਕ ਦੇ ਹਵਾਲੇ ਦੇ ਕੇ ਨਿਰਭੈ ਕਰਨ ਦਾ ਉਪਦੇਸ਼ ਕੀਤਾ ਹੈ। ਇਸ ਦੇ ਨਾਲ ਨਾਲ ਆਪ ਨੇ ਭੀ ਇਨ੍ਹਾਂ ਸਹਿਮਿਆਂ ਹੋਇਆਂ ਦਾ ਡਰ ਦੂਰ ਕਰਨ ਲਈ ਪੂਰਬ ਦੇਸ਼ਾਂ ਦਾ ਬੜਾ ਲੰਬਾ ਚਕਰ ਲਾਇਆ ।

ਰਾਜ ਗਰਦੀ, ਕਾਲ ਅਤੇ ਔੜ ਦੇ ਕਾਰਣ ਲੋਕਾਂ ਦਾ ਰਾਜਸੀ, ਸਮਾਜਕ

ਅਤੇ ਧਾਰਮਕ ਆਚਰਨ ਬਹੁਤ ਹਦ ਤੀਕ ਡਿਗ ਚੁਕਾ ਸੀ, ਲੋਕ ਵਹਿਮਾਂ ਭਰਮਾਂ ਦਾ ਸ਼ਿਕਾਰ ਹੋ ਰਹੇ ਸਨ। ਕਬਰਾਂ ਤੇ ਗੁੱਗੇ ਆਦਿ ਦੀ ਪੂਜਾ ਸ਼ੁਰੂ ਹੋ ਗਈ ਸੀ। ਚੋਰੀਆਂ ਬਹੁਤ ਵਧ ਗਈਆਂ ਬੇ-ਗੈਰਤੇ ਲੋਕ ਆਪਣੀਆਂ ਧੀਆਂ ਦਾ ਮੁਲ ਲੈਣ ਲਗ ਪਏ ਸਨ। ਗਲ ਕੀ ਸਾਰਾ ਢਾਂਚਾ ਹੀ ਭ੍ਰਿਸ਼ਟ ਹੋ ਗਿਆ ਸੀ। ਲਕ ਸਾਹ ਸਤ ਹੀਣੇ ਨਸ਼ਿਆਂ ਦਾ ਆਸਰਾ ਲੈ ਕੇ ਹੀ ਆਪਣਾ ਜੀਵਨ ਗੁਜ਼ਾਰੀ ਜਾ ਰਹੇ ਸਨ।

ਸਤਿਗੁਰੂ ਜੀ ਨੇ ਰੋਪੜ, ਮਲੌਂਵਾਲ ਅਤੇ ਮਾਲਵੇ ਦੇ ਪਿੰਡਾਂ ਕਲੇਓ, ਆਲੀਸ਼ੇਰ, ਮੌੜ, ਮਈਸਰਖਾਨਾ ਆਦਿਕ ਤੋਂ ਹੁੰਦੇ ਹੋਏ ਸਾਬਕੀ ਤਲਵੰਡੀ ਪੁਜੇ। ਫਿਰ ਧਰਮ ਕੋਟ, ਬੋਛਆਣਾ, ਗੋਬਿੰਦ ਪੁਰਾ, ਸੰਘੇੜੀ, ਗਰਣਾ-ਮੂਣਕ ਤੋਂ ਹੁੰਦੇ ਹੋਏ ਧਮਧਾਣ ਸਾਹਿਬ ਪੁਜੇ। ਇਥੋਂ ਚਲ ਕੇ ਕੈਥਲ ਪੁਜ ਕੇ ਲੋਕਾਂ ਨੂੰ ਚੋਰੀ, ਨਸ਼ਿਆ, ਅਤੇ ਭਰਮਾਂ ਤੋਂ ਮੁਕਤ ਹੋਣ ਦਾ ਉਪਦੇਸ਼ ਦਿਤਾ। ਫਿਰ ਮਥਰਾ, ਕਾਨਪੁਰ, ਪ੍ਰਾਗਰਾਜ ਕਾਂਸ਼ੀ, ਮਿਰਜਾਪੁਰ-ਸਸਰਾਮ ਪੁਜੇ। ਪ੍ਰਵਾਰ ਪਟਨਾ ਛਡਕੇ ਆਪ ਆਸਾਮ ਵਲ ਚਲੇ ਗਏ। ਮੰਘੇਰ, ਮੁਜੱਫਰਪੁਰ, ਭਾਗਲਪੁਰ ਤੋਂ ਰਾਜ ਮਹਿਲ ਪੁਜੇ ਤੇ ਮਾਲਦਾ ਜਾ ਡੇਰਾ ਕੀਤਾ। ਇਥੋਂ ਮੁਰਾਦਾਬਾਦ ਤੇ ਫ਼ਿਰ ਢਾਕੇ ਜਾ ਨਿਕਲੇ। ਗੁਰੂ ਜੀ ਢਾਕੇ ਵਿਚ ਸਨ ਜਦੋਂ 26 ਦਸੰਬਰ 1666 ਨੂੰ ਪਟਨੇ ਸਾਹਿਬ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੀ ਖਬਰ ਮਿਲੀ। ਗੁਰੂ ਜੀ ਨੇ ਪਟਨੇ ਦੀ ਸੰਗਤ ਨੂੰ ਧੰਨਵਾਦ ਦੀ ਚਿੱਠੀ ਲਿਖੀ ਅਤੇ ਆਪ ਬੰਗਾਲ ਤੋਂ ਆਸਾਮ ਵਲ ਚਲ ਪਏ। ਧੋਬੜੀ ਸਾਹਿਬ ਰੁਕੇ। ਆਸਾਮ ਦੇ ਅਹੋਮੀਏ ਅਤੇ ਦਿਲੀ ਵਾਲੀਆਂ ਫੌਜਾਂ ਦੇ ਫੌਜਦਾਰ ਲੜ ਲੜ ਕੇ ਹੰਭੇ ਹੋਏ ਸਨ। ਲੜਾਈ, ਬੀਮਾਰੀ, ਹੜ ਅਤੇ ਕਾਲ ਨੇ ਦੋਹਾਂ ਧਿਰਾਂ ਦਾ ਲਕ ਤੋੜ ਦਿਤਾ ਸੀ। ਜੰਤਾ ਪਿਸ ਰਹੀ ਸੀ। ਗੁਰੂ ਜੀ ਨੇ ਦੋਹਾਂ ਪਾਸਿਆਂ ਨੂੰ ਸਮਝਾ ਕੇ ਰਾਜਾ ਚੱਕ੍ਰ ਧਵਜ ਆਸਾਮ ਅਤੇ ਰਾਜਾ ਰਾਮ ਸਿੰਘ ਦਿਲੀ ਵਾਲਿਆਂ ਵਿਚਕਾਰ ਸੁਲਾਹ ਕਰਵਾ ਦਿਤੀ। ਨਵੀਆਂ ਹਦਾਂ ਛਡ ਕੇ ਦੋਵੇਂ ਧਿਰਾਂ ਪੁਰਾਣੀਆਂ ਹਦਾਂ ਤੇ ਟਿਕ ਗਈਆਂ। ਇਸੇ ਖੁਸ਼ੀ ਵਿਚ ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਸਿਪਾਹੀਆਂ ਤੋਂ ਇਕ-ਇਕ ਢਾਲ ਮਿਟੀ ਪੁਟਵਾਕੇ ਇਕ ਉੱਚਾ ਥੜਾ ਤਿਆਰ ਕਰਵਾਇਆ ਹੈ ਜੋ ਧੋਬੜੀ ਸਾਹਿਬ ਦੇ ਅਸਥਾਨ ਤੇ ਬਣਿਆ ਗੁਰਦੁਆਰਾ ਉਸ ਸਮੇਂ ਦੀ ਯਾਦ ਦਿਵਾਉਂਦਾ ਹੈ।

ਇਹਨਾਂ ਤਕੜੇ ਆਸਾਮੀਆਂ ਦਾ ਖਤਰਾ ਹਟਣ ਤੇ ਔਰੰਗਜ਼ੇਬ ਨੇ ਪਾਗਲਪੁਣੇ ਵਿਚ ਇਕ ਹੋਰ ਫੁਰਮਾਨ ਜਾਰੀ ਕਰ ਦਿਤਾ ਕਿ ਕਾਫਰਾਂ ਦੀਆਂ ਸਭ ਪਾਠਸ਼ਾਲਾ

ਤੇ ਮੰਦਰ ਢਾਹ ਦਿਤੇ ਜਾਣ। ਇਸ ਦੇ ਨਤੀਜੇ ਵਜੋਂ ਮਥਰਾ, ਅਯੁਧਿਆ, ਬਨਾਰਸ ਆਦਿਕ ਦੇ ਹਿੰਦੂ ਸਭਿਆ ਵਾਲੇ ਸ਼ਹਿਰਾਂ ਦੇ ਸਦੀਆਂ ਪੁਰਾਣੇ ਮੰਦਰ ਢਾਹ ਕੇ ਮਸੀਤਾਂ ਬਣਾਈਆਂ ਗਈਆਂ।

ਹਿੰਦੂ ਧਰਮ ਦੇ ਮੰਨਣ ਵਾਲਿਆਂ ਲਈ ਹਰ ਪਾਸੇ ਹਨੇਰਾ ਹੀ ਹਨੇਰਾ ਹੀ ਸੀ। ਇਨਾਂ ਦੇ ਦੋ ਹੀ ਆਗੂ ਸਨ। ਬ੍ਰਾਹਮਣ ਤੇ ਖੱਤ੍ਰੀ। ਇਹ ਦੋਵੇਂ ਹੀ ਸਰਕਾਰੀ ਹਥ ਠੋਕੇ ਬਣੇ ਹੋਏ ਸਨ। ਖਤ੍ਰੀ ਰਾਜਪੂਤ ਤਾਂ ਸਗੋਂ ਆਪਣੇ ਹੀ ਹਿੰਦੂ ਭਰਾਵਾਂ ਨੂੰ ਦਬਾਉਣ ਲਈ ਆਪਣਾ ਜ਼ੋਰ ਲਾ ਰਹੇ ਸਨ ਤੇ ਬ੍ਰਾਹਮਣ ਹਿੰਦੂ ਅਨਪੜ ਜੰਤਾ ਨੂੰ ਕਰਮ ਕਾਂਡ ਤੇ ਵਹਿਮਾਂ ਵਿਚ ਫਸਾ ਕੇ ਆਪਣੀ ਰੋਟੀ ਦੇ ਪਿਛੇ ਹੀ ਫਿਰ ਰਿਹਾ ਸੀ। ਇਸ ਤਰਾਂ ਆਗੂ ਵਿਹੂਣੀ ਹਿੰਦੂ ਜੰਤਾ ਆਪਣਾ ਦਮ ਤੋੜ ਰਹੀ ਸੀ। ਹਿੰਦੂਆਂ ਨੂੰ ਬਹੁਤ ਭਾਰੀ ਧੱਕਾ ਤਦੋਂ ਲਗਾ ਜਦੋਂ ਔਰੰਗਜ਼ੇਬ ਨੇ ਇਸਲਾਮ ਕਬੂਲ ਕਰਨ ਵਾਲੇ ਹਿੰਦੂਆਂ ਨੂੰ ਹਰ ਤਰਾਂ ਦੀਆਂ ਆਰਥਿਕ ਰਿਆਇਤਾਂ ਅਤੇ ਇਨਾਮ ਵੀ ਦਿਤੇ।

ਇਸ ਨਵੀਂ ਰਾਜਨੀਤੀ, ਰਣਨੀਤੀ (ਕੁਟਲ ਚਾਲ), ਸੁਣਕੇ ਗੁਰੂ ਜੀ ਛੇਤੀ ਹੀ ਪੰਜਾਬ ਵਲ ਪਰਤੇ। ਪਟਨਾ, ਬਕਸਰ, ਬਨਾਰਸ, ਆਯੁਧਿਆ ਹੁੰਦੇ ਹੋਏ ਵਾਪਸ ਅਨੰਦਪੁਰ ਸਾਹਿਬ ਆ ਪੁੱਜੇ। ਥੋੜੇ ਸਮੇਂ ਪਿਛੋਂ ਪਰਿਵਾਰ ਨੂੰ ਭੀ ਮੰਗਵਾ ਲਿਆ। ਸਾਰੀ ਦੀ ਸਾਰੀ ਹਿੰਦੂ ਲੋਕਾਈ ਨੂੰ ਇਕ ਨਿੱਗਰ ਸੰਦੇਸ਼ ਦਿਤਾ —

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ"

ਇਨ੍ਹਾਂ ਦਿਨਾਂ ਵਿਚ ਸਾਰ ਭਾਰਤ ਵਿਚ ਆਮ ਕਰਕੇ ਉਤਰੀ ਭਾਰਤ ਵਿਚ ਖਾਸ ਕਰਕੇ ਸਖਤੀ ਦਾ ਦੌਰ ਚਲ ਰਿਹਾ ਸੀ। ਕਸ਼ਮੀਰ ਵਿਚ ਸ਼ੇਰ ਅਫ਼ਗਨ ਖ਼ਾਂ ਸੂਬੇਦਾਰ ਨੇ ਤਲਵਾਰ ਦੇ ਜ਼ੋਰ ਨਾਲ ਕਸ਼ਮੀਰੀ ਵਿਦਵਾਨਾਂ (ਪੰਡਤਾਂ) ਨੂੰ ਮੁਸਲਮਾਨ ਬਣਾਉਣਾ ਸ਼ੁਰੂ ਕਰ ਦਿਤਾ ਸੀ। ਕਾਫੀ ਲੋਕ ਹਿੰਦੂ ਧਰਮ ਛਡਕੇ ਮੁਸਲਮਾਨ ਬਣ ਗਏ ਪ੍ਰੰਤੂ ਕਈ ਇਕ ਸਿਆਣਿਆਂ ਨੇ ਗੁਰੂ ਤੇਗ਼ ਬਹਾਦਰ ਜੀ ਦਾ ਆਸਰਾ ਤਕਿਆ ਕਿ ਉਨ੍ਹਾਂ ਤੋਂ ਸਹਾਇਤਾ ਲੈ ਕੇ ਇਸ ਮੁਸੀਬਤ ਤੋਂ ਬਚਿਆ ਜਾ ਸਕੇ। ਸਹਿਮ ਨਾਲ ਨਿਤਾਣੇ ਹੋ ਚੁਕੇ ਲੋਕ ਕੁਰਬਾਨੀ ਦੇ ਦਸੇ ਰਾਹ ਉਪਰ ਤੁਰ ਨਹੀਂ ਸਕਦੇ। ਇਸ ਲਈ ਪਿਤਾ ਅਤੇ ਪੁਤਰ (ਗੁਰੂ ਤੇਗ ਬਹਾਦਰ ਜੀ ਅਤੇ ਗੋਬਿੰਦ ਰਾਇ ਜੀ) ਨੇ ਇਕ ਅਜੀਬ ਸਲਾਹ ਕਰਕੇ ਫੈਸਲਾ ਕੀਤਾ ਕਿ ਕਮਜ਼ੋਰਾਂ ਵਿਚ ਜਿੰਦ ਪਾਣ ਖਾਤਰ ਨਿਡਰ ਹੋ ਕੇ ਆਪਣਾ ਸੀਸ ਗੁਰੂ ਤੇਗ਼ ਬਹਾਦਰ ਜੀ ਪੇਸ਼ ਕਰਨ। ਫਿਰ ਪੰਡਤਾਂ ਨੂੰ ਕਿਹਾ, "ਬਾਦਸ਼ਾਹ ਨੂੰ ਲਿਖ ਦਿਉ ਕਿ ਗੁਰੂ ਤੇਗ਼

ਬਹਾਦਰ ਜੀ ਸਾਡੇ ਸਭ ਦੇ ਰਹਿਬਰ ਹਨ ਜੇ ਉਹ ਮੁਸਲਮਾਨ ਬਣ ਜਾਣ ਤਾਂ ਅਸੀਂ ਸਾਰੇ ਹੀ ਇਸਲਾਮ ਕਬੂਲ ਕਰ ਲਵਾਂਗੇ।"

ਗੁਰੂ ਜੀ ਨੇ ਦਿਲੀ ਨੂੰ ਚਾਲੇ ਪਾ ਦਿਤੇ ਅਤੇ ਰਸਤੇ ਵਿਚ ਥਾਂ ਥਾਂ ਲੋਕਾਂ ਨੂੰ ਨਿਰਭੈ ਹੋਣ ਤੇ ਸਿਖੀ ਵਿਚ ਪਰਪੱਕ ਰਹਿਣ ਦਾ ਪ੍ਰਚਾਰ ਕੀਤਾ। ਰਸਤੇ ਵਿਚ ਅਨੇਕਾਂ ਥਾਵਾ ਉਤੇ ਔਰੰਗਜ਼ੇਬ ਦੀਆਂ ਨੀਤੀਆਂ ਵਿਰੁਧ ਜਨਮਤ ਤਿਆਰ ਕਰਦੇ ਗਏ। ਲੋਕਾਂ ਨੂੰ ਜਗਾ ਕੇ ਆਪ ਰੋਪੜ, ਨਨਹੇੜਾ, ਸੈਫਾਬਾਦ, ਪਟਿਆਲਾ, ਸਮਾਣਾ, ਕੈਥਲ, ਲਖਣ ਮਾਜਰਾ, ਰੋਹਤਕ ਤੀਕ ਹੀ ਪੁਜੇ। ਆਪਦੇ ਪੰਜੇ ਸਾਥੀਆਂ ਭਾਈ ਮਤੀ ਦਾਸ ਆਦਿ ਨੇ ਲੋਕਾਂ ਨੂੰ ਖੂਬ ਪਰੇਰਿਆ ਤੇ ਹਰ ਤਰਾਂ ਹੋਸਲਾ ਦਿਤਾ।" ਇਹ ਜਿਥੇ ਜਾਂਦੇ ਲੋਕਾਂ ਦੀ ਭੀੜ ਲਗ ਜਾਂਦੀ। ਸਰਕਾਰੀ ਅਫਸਰਾਂ ਨੇ ਇਨ੍ਹਾਂ ਵਿਰੁੱਧ ਖਬਰਾਂ ਭੇਜਣੀਆ ਸ਼ੁਰੂ ਕਰ ਦਿਤੀਆਂ। ਔਰੰਗਜ਼ੇਬ ਨੇ ਗ੍ਰਿਫਤਾਰੀ ਦਾ ਹੁਕਮ ਜਾਰੀ ਕਰ ਦਿਤਾ। ਇਨ੍ਹਾਂ ਦੀ ਗ੍ਰਿਫਤਾਰੀ ਵੀ ਨਾਟਕੀ ਢੰਗ ਨਾਲ ਹੀ ਹੋਈ। ਪਰਉਪਕਾਰੀ ਲੋਕ ਹਰ ਵੇਲੇ ਹੀ ਪਰਉਪਕਾਰ ਕਰਦੇ ਹਨ। ਆਗਰੇ ਇਕ ਬਹੁਤ ਬੁਢਾ ਆਦਮੀ ਹਸਨ ਰਹਿੰਦਾ ਸੀ ਜੋ ਆਪਣੀ ਗਰੀਬੀ ਤੋਂ ਤੰਗ ਆ ਆ ਚੁਕਾ ਸੀ। ਰੋਜ਼ ਅਰਜ਼ੋਈਆਂ ਕਰੇ ਕਿ ਹੇ ਗੁਰੂ ਜੀ ਤੁਸਾਂ ਦੀ ਗ੍ਰਿਫਤਾਰੀ ਦਾ ਜੋ ਇਨਾਮ ਹੈ ਉਹ ਮੈਨੂੰ ਦਿਵਾ ਦਿਉ ਜਾਂਦੇ ਜਾਂਦੇ ਮੇਰੇ ਉਪਰ ਤਰਸ ਖਾਉ। ਤੁਸੀਂ ਤੇ ਗ੍ਰਿਫਤਾਰ ਹੋਣਾ ਹੀ ਹੈ ਮੇਰੇ ਰਾਹੀਂ ਹੋ ਜਾਉ ਤਾਂ ਜੋ ਮੇਰੀ ਗਰੀਬੀ ਦੀ ਬਿਪਤਾ ਕਟੀ ਜਾਵੇ। ਪ੍ਰਚਾਰ ਕਰਦੇ ਹੋਏ ਗੁਰੂ ਜੀ ਆਗਰੇ ਪੁਜ ਚੁਕੇ ਸਨ। ਉਸ ਤੋਂ ਪਹਿਲਾਂ ਆਪਜੀ ਦੀ ਗ੍ਰਿਫਤਾਰੀ ਲਈ ਇਨਾਮ ਰਖਿਆ ਜਾ ਚੁਕਾ ਸੀ। ਅਨੇਕਾਂ ਸੰਗੀਆਂ ਨੂੰ ਤਾਰਦੇ ਬਾਹਰ ਬੈਠੇ ਸਨ ਕਿ ਉਸ ਬੁਢੇ ਹਸਨ ਦਾ ਪੋਤਰਾ ਬਕਰੀਆਂ ਚਾਰਦਾ ਮਿਲਿਆ। ਉਸ ਨੂੰ ਦੁਸ਼ਾਲਾ ਤੇ ਆਪਣੀ ਸੋਨੇ ਦੀ ਅੰਗੂਠੀ ਦੇ ਕੇ ਕਿਹਾ ਆਪਣੇ ਬਾਬੇ ਨੂੰ ਨਾਲ ਲੈ ਕੇ ਇਹ ਮੁੰਦਰੀ ਗਹਿਣੇ ਪਾ ਕੇ ਦੋ ਰੁਪਏ ਦੀ ਮਿਠਿਆਈ ਲੈ ਆਵੋ। ਪੁਲਸ ਨੇ ਬਾਬੇ ਪੋਤਰੇ ਨੂੰ ਚੋਰੀ ਦੇ ਇਲਜ਼ਾਮ ਵਿਚ ਪਕੜ ਲਿਆ। ਉਹ ਪੁਲਸ ਨੂੰ ਲੈ ਕੇ ਬਾਗ ਵਿਚ ਆ ਗਏ। ਸਤਿਗੁਰੂ ਜੀ ਨੇ ਹੀ ਇਹ ਕੌਤਕ ਰਚਿਆ ਜਿਸ ਕਾਰਨ ਉਨ੍ਹਾਂ ਦੀ ਪਹਿਚਾਣ ਹੋ ਸਕੇ ਤੇ ਗ੍ਰਿਫਤਾਰੀ ਦਾ ਇਨਾਮ ਸਯਦ ਹਸਨ ਨੂੰ ਮਿਲ ਸਕੇ।

ਬਹੁਤ ਹੀ ਕਰੜੇ ਪਹਿਰੇ ਵਿਚ ਇਨ੍ਹਾਂ ਛਿਆਂ ਨੂੰ ਦਿਲੀ ਲਿਆਂਦਾ ਗਿਆ। ਇਥੇ ਭਿਆਨਕ ਡਰਾਵੇ ਦਿਤੇ ਗਏ, ਲਾਲਚ ਦਿਤੇ ਗਏ, ਧੋਖੇ ਦੇਣ ਦੀ ਕੋਸ਼ਿਸ਼

ਕੀਤੀ ਗਈ ਪਰ ਗੁਰੂ ਜੀ ਅਪਿਣੇ ਸਿਦਕ ਤੋਂ ਨਾ ਡੋਲੇ ਤੇ ਔਰੰਗਜ਼ੇਬ ਨੇ ਫਿਰ ਹੁਕਮ ਕੀਤਾ ਕਿ ਗੁਰੂ ਤੇਗ ਬਹਾਦਰ ਨੂੰ ਕਤਲ ਕਰ ਦਿਤਾ ਜਾਵੇ ਤੇ ਇਸ ਦੇ ਜਿਸਮ ਦੇ ਟੋਟੇ ਕਰਕੇ ਸ਼ਹਿਰ ਦੇ ਸਭ ਪਾਸੇ ਲਟਕਾ ਦਿਤੇ ਜਾਣ। ਭਿਆਨਕ ਮੌਤ ਦਾ ਡਰ ਦੇਣ ਲਈ ਗੁਰੂ ਜੀ ਦੇ ਸਾਹਮਣੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਦੋ ਫਾੜ ਚੀਰ ਦਿਤਾ । ਭਾਈ ਦਿਆਲਾ ਜੀ ਨੂੰ ਉਬਲਦੀ ਦੇਗ ਵਿਚ ਉਬਾਲ ਦਿਤਾ। ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਸਾੜ ਦਿਤਾ ਪਰ ਗੁਰੂ ਜੀ ਜ਼ਰਾ ਨਾ ਡੋਲੇ ਤੇ ਅਖੀਰ 11 ਨਵੰਬਰ 1675 ਨੂੰ ਦਿਨ ਦੇ 11 ਵਜੇ ਮੁਗ਼ਲ ਸਰਕਾਰ ਨੇ ਚਿਟੇ ਦਿਨ ਇਨ੍ਹਾਂ ਨੂੰ ਤਲਵਾਰ ਨਾਲ ਸ਼ਹੀਦ ਕਰਨ ਦਾ ਕਾਲਾ ਕਾਰਨਾਮਾ ਕਰ ਹੀ ਦਿਤਾ।

ਜਿਸ ਥਾਂ ਇਹ ਸਾਕਾ ਵਰਤਿਆ ਉਸੇ ਥਾਂ ਦਾ ਨਾਮ ਚਾਂਦਨੀ ਚੋਕ (ਦਿਲੀ) ਹੈ। ਇਥੋਂ ਭਾਈ ਜੈਤਾ ਜੀ ਇਨ੍ਹਾਂ ਦਾ ਸੀਸ ਅਨੰਦਪੁਰ ਸਾਹਿਬ ਲਿਆਂਦਾ ਜਿਥੇ ਸੀਸ ਸੰਸਕਾਰਿਆ ਗਿਆ। ਇਥੇ ਸਾਹਿਬ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਤਿੰਨ ਸੁੰਦਰ ਅਸਥਾਨ ਬਣੇ।

ਸਤਿਗੁਰੂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਸ ਗਲ ਤੇ ਪ੍ਰਸੰਨਤਾ ਦਾ ਪ੍ਰਗਟਾਵਾ ਕੀਤਾ ਕਿ ਉਨ੍ਹਾਂ ਦੇ ਪਿਤਾ ਜੀ ਨੇ ਆਪਣਾ ਪ੍ਰਣ ਨਿਭਾਇਆ ਹੈ :

"ਧਰਮ ਹੇਤ ਸਾਕਾ ਜਿਨ ਕੀਆ, ਸੀਸ ਦੀਆ ਪਰ ਸਿਰਰ ਨ ਦੀਆ"

ਐਸੇ ਬਹੁ ਪੱਖੀ ਲੋਕਦਰਦੀ, ਹਰਮਨ ਪਿਆਰੇ ਸਤਿਗੁਰੂ ਜੀ ਦੇ ਵੈਰਾਗਮਈ 57 ਸਲੋਕਾਂ ਦਾ ਸੁਖੈਨ ਜਿਹਾ ਕਵਿਤਾ ਵਿਚ ਉਲੱਥਾ ਕਰਕੇ ਆਮ ਲੋਕਾਂ ਉਪਰ ਜਿਨ੍ਹਾਂ ਨੂੰ ਗੁਰਬਾਣੀ ਦੇ ਗੁੱਝੇ ਭੇਦਾਂ ਦੀ ਸਮਝ ਨਹੀਂ ਪੈਂਦੀ ਸਰਦਾਰ ਗੁਰਬਚਨ ਸਿੰਘ ਬੀਬਾ ਜੀ ਨੇ ਸੰਗਤਾਂ ਦੀ ਭੇਂਟ ਕਰਨ ਦਾ ਸ਼ਲਾਘਾ ਯੋਗ ਉਦਮ ਕੀਤਾ ਹੈ ਤਾਂ ਜੋ ਉਹ ਸਤਿਗੁਰੂ ਮਹਾਰਾਜ ਜੀ ਦਾ ਆਸ਼ਾ ਸਮਝ ਕੇ ਆਪਣਾ ਮਾਰਗ ਉਸ ਅਨੁਸਾਰ ਸੰਵਾਰ ਕੇ ਲੋਕ ਸੁਖੀਏ ਪਰਲੋਕ ਸੁਹੇਲੇ ਬਣਾ ਸਕਣ। ਵਧ ਤੋਂ ਵਧ ਪਾਠਕਾਂ ਨੂੰ ਇਹ ਪੁਸਤਕ ਪੁੱਜੇ ਇਹ ਮੇਰੀ ਪਾਠਕਾਂ ਤੇ ਸੰਗਤਾਂ ਨੂੰ ਪ੍ਰੇਰਨਾ ਹੈ।

ਗੁਰੂ ਪੰਥ ਦਾ ਦਾਸ

**ਸੁਰਜੀਤ ਸਿੰਘ ਗਿਆਨੀ**

ਹੈੱਡ ਗ੍ਰੰਥੀ — ਪ੍ਰਧਾਨ

ਗੁ: ਕਲਗੀਧਰ ਸਿੰਘ ਸਭਾ, ਲੁਧਿਆਣਾ — ਗੁਰਮਤਿ ਗ੍ਰੰਥੀ ਸਭਾ, ਲੁਧਿਆਣਾ

# ਕੁਝ ਆਪਣੇ ਵਲੋਂ

ਵਾਹਿਗੁਰੂ, ਅਕਾਲ ਪੁਰਖ ਦੀ ਅਪਾਰ ਕ੍ਰਿਪਾ ਨਾਲ ਹੀ ਮੈਂ ਇਹ ਨਿਮਾਣਾ ਯਤਨ ਕਰਨ ਲਈ ਪ੍ਰੇਰਿਆ ਗਿਆ ਹਾਂ। ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਲੋਕਾਂ ਦਾ ਸਰਲ ਤੇ ਸੁਖੈਨ ਕਾਵਿ ਰੂਪ ਟੀਕਾ ਕਰਕੇ ਸੁਹਿਰਦ ਪਾਠਕਾਂ ਦੀ ਭੇਟਾ ਕਰ ਰਿਹਾ ਹਾਂ।

ਆਦਿ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਮਹਾਰਾਜ ਦੇ ਉਚਾਰੇ ਹੋਏ 59 ਸ਼ਬਦ ਤੇ 57 ਸਲੋਕ ਹਨ। ਨੌਵੇਂ ਮਹਲੇ ਦੇ ਸਲੋਕ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਹਨ ਜੋ ਖੁਸ਼ੀ ਤੇ ਗਮੀ ਵੇਲੇ ਰਖੇ ਪਾਠਾਂ ਦੀ ਸਮਾਪਤੀ ਵੇਲੇ ਪੜ੍ਹੇ ਜਾਂਦੇ ਹਨ। 59 ਸ਼ਬਦ ਪੰਦਰਾਂ ਰਾਗਾਂ ਵਿਚ ਥਾਂ ਪਰ ਥਾਂ ਦਰਜ ਹਨ।

ਰਾਗ ਗਉੜੀ ਵਿਚ 9, ਰਾਗ ਆਸਾ ਵਿਚ 1, ਰਾਗ ਦੇਵ ਗੰਧਾਰੀ ਵਿਚ 3, ਬਿਹਾਗੜਾ ਵਿਚ 1, ਸੋਰਿਠ ਵਿਚ 12, ਧਨਾਸਰੀ ਵਿਚ 3, ਟੋਡੀ ਵਿਚ 1, ਤਿਲੰਗ ਵਿਚ 3, ਬਿਲਾਵਲ ਵਿਚ 3, ਰਾਮਕਲੀ ਵਿਚ 3, ਮਾਰੂ ਵਿਚ 3, ਬਸੰਤ ਵਿਚ 5, ਸਾਰਿੰਗ ਵਿਚ 4 ਅਤੇ ਜੈ ਜੈਵੰਤੀ ਵਿਚ 4, ਕਰਮਵਾਰ ਦਰਜ ਹਨ।

ਜੈ ਜੈ ਵੰਤੀ ਰਾਗ ਕੇਵਲ ਗੁਰੂ ਤੇਗ ਬਹਾਦਰ ਸਾਹਿਬ ਨੇ ਹੀ ਵਰਤਿਆ ਹੈ।

ਕਿਸੇ ਵੀ ਮਹਾਂਪੁਰਸ਼ ਦੇ ਅਸਲੀ ਵਿਚਾਰ ਉਹਨਾਂ ਦੀ ਆਪਣੀ ਰਚਨਾ ਵਿਚੋਂ ਹੀ ਮਿਲ ਸਕਦੇ ਹਨ।

ਸੰਸਾਰ ਦੇ ਬਹੁਤ ਸਾਰੇ ਧਾਰਮਕ ਮਹਾਂਪੁਰਸ਼ਾਂ ਨੇ ਆਪਣੇ ਵਿਚਾਰ ਆਪਣੇ ਹਥੀਂ ਨਹੀਂ ਲਿਖੇ ਸਗੋਂ ਉਹਨਾਂ ਦੇ ਵਿਚਾਰ ਹੋਰ ਵਿਦਵਾਨਾਂ ਨੇ ਹੀ ਉਸ ਸਮੇਂ (ਜਾਂ ਉਸ ਤੋਂ ਪਿਛੋਂ) ਲਿਖੇ ਹਨ। ਪਰ ਸਿਖਾਂ ਦੇ ਦਸਾਂ ਗੁਰੂਆਂ ਵਿਚੋਂ ਸੱਤਾਂ ਨੇ ਆਪਣੇ ਵਿਚਾਰ ਆਪਣੀ ਬਾਣੀ ਵਿਚ ਪਰਗਟਾਏ ਹਨ। ਪਹਿਲੇ ਪੰਜ ਗੁਰੂ ਸਾਹਿਬ ਤੇ ਗੁਰੂ ਤੇਗ ਬਹਾਦਰ ਜੀ ਦਾ ਬਾਣੀ 'ਆਦਿ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੈ। ਦਸਮ ਪਾਤਸ਼ਾਹ ਦੀ ਰਚਨਾ ਦਸਮ ਗ੍ਰੰਥ ਵਿਚ ਹੈ।

ਇਸ ਪੁਸਤਕਾ ਵਿਚ ਅੰਕਿਤ 'ਸਲੋਕਾਂ' ਵਿਚ ਨਿਹਤ ਗੁਰੂ ਤੇਗ ਬਹਾਦਰ

ਸਾਹਿਬ ਦੇ ਚਿੰਤਨ ਅਤੇ ਆਸ਼ੇ ਬਾਰੇ ਮੇਰੇ ਪਰਮ ਮਿੱਤਰ ਸ: ਈਸ਼ਰ ਸਿੰਘ ਅਟਾਰੀ ਨੇ ਬੜੇ ਸੰਖੇਪ ਪਰ ਵਿਦਵਤਾ ਪੂਰਨ ਵਿਚਾਰ ਪ੍ਰਗਟ ਕੀਤੇ ਹਨ, ਜਿਸਦੇ ਲਈ ਉਨ੍ਹਾਂ ਨੂੰ "ਗੁਰੂ ਦੀਆਂ ਖੁਸ਼ੀਆਂ" ਪ੍ਰਾਪਤ ਹੋਣ, ਇਹ ਮੇਰੀ ਅਰਦਾਸ ਹੈ ।

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਲੁਧਿਆਣਾ ਦੇ ਮਾਸਕ ਪੱਤਰ "ਸਾਡਾ ਵਿਰਸਾ ਸਾਡਾ ਗੌਰਵ" ਦੇ ਸਯੋਗ ਸੰਪਾਦਕ ਪ੍ਰੋਫੈਸਰ ਬਲਵਿੰਦਰਪਾਲ ਸਿੰਘ ਜੀ ਦਾ ਰਿਣੀ ਹਾਂ ਕਿ ਉਨ੍ਹਾਂ ਨੇ ਵੀ ਨੌਵੇਂ ਪਾਤਸ਼ਾਹ ਜੀ ਦੀ ਰਚਨਾ ਬਾਰੇ ਆਪਣੇ ਵਿਚਾਰ ਬੜੇ ਵਿਦਵਤਾ ਸਹਿਤ ਕਲਮ ਬੰਦ ਕੀਤੇ ਹਨ। ਇਨ੍ਹਾਂ ਦੇ ਇਹ ਵਿਚਾਰ ਗੁਰੂ ਸਾਹਿਬ ਦੀ ਬਾਣੀ ਦਾ ਅਧਿਐਨ ਕਰਨ ਲਈ ਪਾਠਕਾਂ ਦੇ ਦਿਲਾਂ ਵਿਚ ਹੋਰ ਖਿੱਚ ਉਤਪੰਨ ਕਰਨਗੇ ।

ਮੈਂ ਗਿਆਨੀ ਸੁਰਜੀਤ ਸਿੰਘ ਜੀ, ਹੈਡ ਗ੍ਰੰਥੀ, ਗੁਰਦਵਾਰਾ ਕਲਗੀਧਰ, ਲੁਧਿਆਣਾ ਤੇ ਪਰਧਾਨ ਗੁਰਮਤ ਗ੍ਰੰਥੀ ਸਭਾ, ਲੁਧਿਆਣਾ ਦਾ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੇ ਇਸ ਨਿਮਾਣੇ ਯਤਨ ਵਿਚ ਹਿਸਾ ਪਾਉਂਦੇ ਹੋਏ ਗੁਰੂ ਤੇਗ ਬਹਾਦਰ ਸਾਹਿਬ ਦੇ ਸੰਖੇਪ ਅਤੇ ਜੀਵਨ ਚਿਤ੍ਰ ਨੂੰ ਬੜੇ ਗੁੰਦਵੇਂ ਸ਼ਬਦਾਂ ਵਿਚ ਚਿਤਰਕੇ ਕੁਜੇ ਵਿਚ ਸਮੁੰਦਰ ਬੰਦ ਕਰ ਦਿਤਾ ਹੈ। ਆਪ ਨੇ ਬੜੇ ਗੋਹ ਨਾਲ ਇਸ ਖਰੜੇ ਨੂੰ ਪੜ੍ਹਕੇ ਤੇ ਆਪਣੇ ਬਹੁਮੁੱਲੇ ਸੁਝਾ ਦੇਕੇ ਇਸਨੂੰ ਸਵਾਰਨ ਨਿਖਾਰਨ ਵਿਚ ਹਿੱਸਾ ਪਾਇਆ ਹੈ ।

ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਪਾਠਕ ਗੁਰੂ ਮਹਾਰਾਜ ਦੀ ਪਵਿਤਰ ਬਾਣੀ ਤਥਾਂ ਸਲੋਕਾਂ ਦਾ ਅਧਿਅਨ ਕਰਕੇ ਅਤੇ ਇਸ ਸਰਲਾਰਥ ਕਾਵਿ-ਟੀਕੇ ਨੂੰ ਵਾਚਕੇ ਜਨਮ ਸਫਲਾ ਕਰਨਗੇ।

610/3, ਸ਼ਾਮ ਨਗਰ
ਲੁਧਿਆਣਾ

ਦਾਸ
ਗੁਰਬਚਨ ਸਿੰਘ 'ਬੀਬਾ'

# ਸਲੋਕ

੧

ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨ ॥
ਕਹੁ ਨਾਨਕ ਹਰਿ ਭਜੁ ਮਨਾ ਜਿਹਿ ਬਿਧਿ ਜਲ ਕੋ ਮੀਨ ॥

੨

ਬਿਖਿਅਨ ਸਿਉ ਕਾਹੇ ਰਚਿਓ ਨਿਮਖ ਨ ਹੋਹਿ ਉਦਾਸ ॥
ਕਹੁ ਨਾਨਕ ਭਜੁ ਹਰਿ ਮਨਾ ਪਰੈ ਨ ਜਮ ਕੀ ਫਾਸ ॥

੩

ਤਰਨਾਪੋ ਇਉ ਹੀ ਗਇਓ ਲੀਓ ਜਰਾ ਤਨੁ ਜੀਤਿ ॥
ਕਹੁ ਨਾਨਕ ਭਜ ਹਰਿ ਮਨਾ ਅਉਧ ਜਾਤੁ ਹੈ ਬੀਤਿ ॥

੪

ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨ ॥

੧

ਗੁਣ ਹਰੀ ਦੇ ਗਾਏ ਨਾ ਤੂੰ, ਨ ਪ੍ਰਭ ਚਰਨਣ ਚਿਤ ਲਾਇਆ।
ਪ੍ਰਭੂ ਦਾ ਨਾ ਹੀ ਸਿਮਰਨ ਕੀਤਾ, ਬਿਰਥਾ ਜਨਮ ਗੁਆਇਆ।
ਗੁਰੂ ਜੀ ਕਹਿੰਦੇ ਸੁਨ ਮਨਾਂ ਤੂੰ, ਪ੍ਰਭੂ ਨਾਲ ਇੰਞ ਤੂੰ ਕਰਲੈ ਪਿਆਰ।
ਜਲ ਬਿਨ ਜਿਓਂ ਮਛਲੀ ਤੜਫੇ, ਪਲ ਵੀ ਰਹਿ ਸਕੇ ਨ ਬਾਹਰ।

੨

ਵਿਸ਼ੇ ਵਿਕਾਰਾਂ ਵਿਚ ਤੂੰ ਬੰਦਿਆ ਕਿਓਂ ਇਤਨਾ ਹੈ ਫਸਿਆ।
ਪਲ ਵੀ ਦਿਲ ਉਪਰਾਮ ਨ ਕੀਤਾ, ਐਸਾ ਇਨ੍ਹਾਂ ਨੇ ਗ੍ਰਸਿਆ।
ਗੁਰੂ ਜੀ ਕਹਿੰਦੇ ਹੇ ਮਨ ਮੇਰੇ ਜਾਪ ਹਰੀ ਦਾ ਕਰ ਲੈ।
ਮੌਤ ਦਾ ਫੰਦਾ ਗਲ ਵਿਚ ਪੈਣਾ, ਇਹ ਗਲ ਮਨ ਵਿਚ ਧਰ ਲੈ।

੩

ਯੁਵਕ ਅਵਸਥਾ ਬੀਤ ਗਈ ਸਭ, ਤੂੰ ਨਾ ਲਾਭ ਉਠਾਇਆ।
ਪਿਛਲੀ ਉਮਰੇ ਤਨ ਤੇਰੇ ਨੂੰ, ਆ ਕੇ ਇਸ ਹਰਾਇਆ।
ਸੰਚਨ ਕਰਕੇ ਜਾਨ ਆਪਣੀ, ਦੁਨੀਆਂ ਤਾਈਂ ਭੁਲਾਇਆ।
ਹੇ ਮਨ ਮੇਰੇ ਪ੍ਰਭੂ ਸਿਮਰਨ ਕਰ, ਛਡ ਦੇ ਸਾਰੇ ਧੰਦੇ।
ਜੀਵਨ ਤੇਰਾ ਬੀਤ ਰਿਹਾ ਹੈ, ਜਿਓਂ ਬਾਦਲ ਦੀ ਛਾਇਆ।

੪

ਨਾ ਤੂੰ ਸਮਝੇਂ ਨਾ ਤੂੰ ਜਾਨੇ, ਬਿਰਧ ਅਵਸਥਾ ਆਈ।
ਕਾਲ ਨੇ ਤੇਰੇ ਸਿਰ ਤੇ ਆ ਕੇ, ਮੌਤ-ਝੰਡੀ ਲਹਿਰਾਈ।
ਗੁਰੂ ਜੀ ਕਹਿੰਦੇ ਕਿਓਂ ਤੂੰ ਬੰਦਿਆ, ਜਪੇ ਨਾ ਪ੍ਰਭੂ ਦਾ ਨਾਮ।
ਹੋਰ ਕਿੰਨਾ ਚਿਰ ਵਿਸਾਰ ਕੇ ਓਹਨੂੰ ਬਣਿਆ ਰਹੇਂ ਸ਼ੁਦਾਈ।

੫

ਧਨ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ ॥
ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ ॥

੬

ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥
ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥ ॥

੭

ਤਨੁ ਧਨੁ ਜਿਹ ਤੋ ਕਉ ਦੀਓ ਤਾ ਸਿਉ ਨੇਹੁ ਨ ਕੀਨ ॥
ਕਹੁ ਨਾਨਕ ਨਰ ਬਾਵਰੇ ਅਬ ਕਿਉ ਡੋਲਤ ਦੀਨ ॥

੮

ਤਨੁ ਧਨੁ ਸੰਪੈ ਸੁਖ ਦੀਓ ਅਰੁ ਜਿਹ ਨੀਕੇ ਧਾਮ ॥
ਕਹੁ ਨਾਨਕ ਸੁਨੁ ਰੇ ਮਨਾ ਸਿਮਰਤ ਕਾਹਿ ਨ ਰਾਮ ॥

੫

ਪਤਨੀ ਦੌਲਤ, ਸੰਪਿਤ ਸਾਰੀ, ਜਿਨ੍ਹਾਂ ਨਾਲ ਚਿਤ ਲਾਇਆ ।
ਇਨ੍ਹਾਂ ਕਿਸੇ ਤੇਰਾ ਸਾਥ ਨਹੀਂ ਦੇਣਾ, ਗੁਰਾਂ ਇਹ ਆਖ ਸੁਣਾਇਆ ।

੬

ਪਾਪੀਆਂ ਦੇ ਪ੍ਰਭੂ ਪਾਪ ਬਖਸ਼ਦਾ, ਸਭ ਭੈ ਕਰਦਾ ਦੂਰ ।
ਅਨਾਥਾਂ ਦਾ ਨਾਥ ਪ੍ਰਭੂ ਹੈ, ਆਸਰਾ ਮਿਲੂ ਜ਼ਰੂਰ ।
ਅੰਗ ਸੰਗ ਉਸਨੂੰ ਸਦਾ ਹੀ ਜਾਣੀਂ ਓਟ ਓਸੇ ਦੀ ਤੈਨੂੰ ।
ਹਿਰਦੇ ਵਿਚ ਵਸਾ ਲਈ ਉਸਨੂੰ, ਪੇਖੀਂ ਸਦਾ ਹਜ਼ੂਰ ।

੭

ਜਿਸਨੇ ਤੈਨੂੰ ਦੌਲਤ ਦਿਤੀ, ਨਾਲੇ ਸੁੰਦਰ ਕਾਇਆ ।
ਉਸ ਪ੍ਰਭੂ ਨਾਲ ਦਸ ਤੂੰ ਬੰਦਿਆ ਕਿਉਂ ਤੂੰ ਪਿਆਰ ਨਾ ਪਾਇਆ ।
ਇਸੇ ਲਈ ਤੂੰ ਪਿਆਰ ਵਿਹੂਣਾ, ਦੀਨਾਂ ਵਾਂਗੂੰ ਡੋਲੇਂ ।
ਕਮਲੇ ਪੁਰਸ਼ਾ ਕਿਉਂ ਨਾ ਆਪਣੇ ਮਨ ਨੂੰ ਇਹ ਸਮਝਾਇਆ ।

੮

ਜਿਸ ਨੇ ਤੈਨੂੰ ਦੌਲਤ ਦਿਤੀ, ਸੰਪਤੀ ਅਤੇ ਸਰੀਰ ।
ਰਹਿਣ ਲਈ ਤੈਨੂੰ ਘਰ ਹੈ ਦਿਤਾ, ਖੁਸ਼ੀਆਂ ਅਤੇ ਜਗੀਰ ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਕਿਉਂ ਨਾ ਪ੍ਰਭੂ ਚਿਤਾਰੇਂ ।
ਪ੍ਰਭੂ ਸਿਮਰਨ ਦੀ ਬਰਕਤ ਨਾਲ ਹੀ, ਭਵਜਲ ਤਰੇਂ ਅਖੀਰ ।

੯

ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥
ਕਹੁ ਨਾਨਕ ਸੁਨਿ ਰੇ ਮਨਾ ਤਿਹ ਸਿਮਰਤ ਗਤਿ ਹੋਇ ॥

੧੦

ਜਿਹ ਸਿਮਰਤ ਗਤ ਪਾਈਐ ਤਿਹਿ ਭਜੁ ਰੇ ਤੈ ਮੀਤ ॥
ਕਹੁ ਨਾਨਕ ਸੁਨਿ ਰੇ ਮਨਾ ਅਉਧ ਘਟਤ ਹੈ ਨੀਤ ॥

੧੧

ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ ॥
ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥

੧੨

ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥
ਕਹੁ ਨਾਨਕ ਤਿਹ ਭਜੁ ਮਨਾ ਭਉਨਿਧਿ ਉਤਰਹਿ ਪਾਰਿ ॥

੯

ਸਭ ਖੁਸ਼ੀਆਂ ਦਾ ਦਾਤਾ ਪ੍ਰਭ ਹੀ, ਦੂਜਾ ਕੋਈ ਨਾ ਜਾਣੀ।
ਗੁਰੂ ਜੀ ਕਹਿੰਦੇ ਨਾਲ ਧਿਆਨ ਦੇ, ਗਲ ਸੁਣ ਮੇਰੀ ਪ੍ਰਾਣੀ।
ਜੋ ਪ੍ਰਭੂ ਦਾ ਸਿਮਰਨ ਕਰਦਾ, ਮੁਕਤੀ ਹਾਸਲ ਕਰਦਾ।
ਜਨਮ ਮਰਨ ਤੋਂ ਰਹਿਤ ਹੈ ਹੁੰਦਾ, ਜਿੰਨ ਇਹ ਰਮਜ਼ ਪਛਾਣੀ।

੧੦

ਐ ਮਿਤ੍ਰਾ ਕਰ ਯਾਦ ਪ੍ਰਭੂ ਨੂੰ, ਤਾਂ ਹੀ ਮੁਕਤੀ ਪਾਏਂਗਾ।
ਪਿਆਰ ਪ੍ਰਭੂ ਨਾਲ ਪਾ ਕੇ ਬੰਦਿਆ, ਡੁਬਦਾ ਵੀ ਤਰ ਜਾਏਂਗਾ।
ਗੁਰੂ ਜੀ ਕਹਿੰਦੇ ਸੁਣ ਮਨ ਮੇਰੇ, ਓਸ ਬਿਨਾਂ ਕੀ ਜਿਊਣਾ।
ਤੇਰੀ ਉਮਰ ਹੈ ਨਿਸਦਿਨ ਖੁਟਦੀ, ਫਿਰ ਪਿਛੋਂ ਪਛਤਾਏਂਗਾ।

੧੧

ਤੂੰ ਸਿਆਣਾ ਤੂੰ ਚਤੁਰ ਬੜਾ ਏਂ, ਇਕ ਗਲ ਤੈਨੂੰ ਦਸਾਂ।
ਇਹ ਤਨ ਪੁਤਲਾ ਪੰਜ ਤੱਤਾਂ ਦਾ, ਆਪ ਹੀ ਉਸ ਵਿਚ ਵਸਾਂ।
ਜਿਥੋਂ ਉਪਜਿਆ, ਉਥੇ ਜਾਸੀ, ਤੇਰਾ ਇਹ ਸਰੀਰ।
ਐਪਰ ਤੇਰੀ ਰੂਹ ਦਾ ਬੰਦਿਆ, ਭੇਤ ਕਿਵੇਂ ਮੈਂ ਦਸਾਂ।

੧੨

ਹਰ ਹਿਰਦੇ ਵਿਚ ਹਰੀ ਹੈ ਵਸਦਾ, ਸੰਤਾਂ ਪਾਈ ਦੁਹਾਈ।
ਅਮ੍ਰਿਤ ਵੇਲੇ ਉਠਕੇ ਓਹਨਾਂ, ਸਭ ਕੰਨੀਂ ਗਲ ਪਾਈ।
ਪ੍ਰਭੂ ਦਾ ਸਿਮਰਨ ਕਰ ਤੂੰ ਬੰਦਿਆ, ਇਕ ਮਨ ਇਕ ਚਿਤ ਹੋ ਕੇ।
ਭਵਸਾਗਰ ਸੰਸਾਰ ਤੋਂ ਜਿਸਨੇ, ਤੇਰੀ ਬੇੜੀ ਬੰਨੇ ਲਾਈ।

੧੩

ਸੁਖੁ ਦੁਖ ਜਿਹ ਪਰਸੈ ਨਹੀ ਲੋਭ ਮੋਹ ਅਭਿਮਾਨੁ ॥
ਕਹੁ ਨਾਨਕ ਸੁਨ ਰੇ ਮਨਾ ਸੋ ਮੂਰਤਿ ਭਗਵਾਨ ॥

੧੪

ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥
ਕਹੁ ਨਾਨਕ ਸੁਨ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥

੧੫

ਹਰਖ ਸੋਗ ਜਾ ਕੋ ਨਹੀ ਬੈਰੀ ਮੀਤ ਸਮਾਨ ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥

੧੬

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ ॥
ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਿਖਾਨਿ ॥

੧੩

ਸੁਖ ਦੁਖ ਜਿਸਤੇ ਅਸਰ ਨ ਕਰਦੇ, ਬੰਦਾ ਉਹ ਮਹਾਨ।
ਲੋਭ ਵੀ ਛਡੇ, ਮੋਹ ਵੀ ਤਿਆਗੇ, ਤਜ਼ ਦੇਵੇ ਅਭਿਮਾਨ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਧਿਆਨ ਦੇ ਕੇ ਸਾਰਾ।
ਸਮਝੀਂ ਉਸਨੂੰ ਰੂਪ ਪ੍ਰਭੂ ਦਾ, ਹਾਸਲ ਕਰ ਇਹ ਗਿਆਨ।

੧੪

ਸੋਨੇ ਨੂੰ ਜੋ ਲੋਹਾ ਜਾਣੇ, ਉਪਮਾ ਨਿੰਦਿਆ ਦਾ ਨਹੀਂ ਪ੍ਰਭਾਵ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਐਸਾ ਮਾਨਵ ਮੁਕਤ ਅਜ਼ਾਦ।

੧੫

ਖੁਸ਼ੀ ਗਮੀ ਦਾ ਅਸਰ ਨ ਕਬੂਲੇ, ਵੈਰੀ ਜਾਣੇ ਮਿਤ੍ਰ ਸਮਾਨ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਮੁਕਤ ਆਤਮਾ ਉਸਦੀ ਜਾਨ।

੧੬

ਆਪ ਕਿਸੇ ਦਾ ਡਰ ਨਾ ਮਨੇ, ਨਾ ਹੀ ਕਿਸੇ ਨੂੰ ਡਰਾਵੇ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਉਹ ਗਿਆਨੀ ਸਦਵਾਵੇ।

੧੭

ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ ॥
ਕਹੁ ਨਾਨਕ ਸੁਨ ਰੇ ਮਨਾ ਤਿਹ ਨਰ ਮਾਥੈ ਭਾਗ ॥

੧੮

ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ ॥
ਕਹੁ ਨਾਨਕ ਸੁਨ ਰੇ ਮਨਾ ਤਿਹਿਘਟਿ ਬ੍ਰਹਮ ਨਿਵਾਸੁ ॥

੧੯

ਜਿਨਿ ਪ੍ਰਾਣੀ ਹਉਮੈ ਤਜੀ ਕਰਤਾ ਰਾਮ ਪਛਾਨ ॥
ਕਹੁ ਨਾਨਕ ਵਹੁ ਮੁਕਤਿ ਨਰੁ ਇਹੁ ਮਨ ਸਾਚੀ ਮਾਨ ॥

੨੦

ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮ ॥
ਨਿਸਦਿਨ ਜੋ ਨਾਨਕ ਭਜੈ ਸਫਲ ਹੋਹਿ ਤਿਹ ਕਾਮ ॥

੧੭

ਸੰਸਾਰ ਦੇ ਸਾਰੇ ਸੁਖ ਤਿਆਗੇ, ਵੈਰਾਗੀ ਚੋਲਾ ਪਾਇਆ।
ਉਹ ਬੰਦਾ ਸੁਭਾਗਾ ਹੋਇਆ, ਓਹ ਹੀ ਗਿਆਨੀ ਅਖਵਾਇਆ।

੧੮

ਮੋਹ ਮਾਇਆ ਜਿਸ ਮਾਨਵ ਤਿਆਗੀ ਮਨ ਕੀਤਾ ਉਪਰਾਮ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਤਿਸ ਹਿਰਦੇ ਵਸਿਆ ਰਾਮ।

੧੯

ਜਿਸ ਬੰਦੇ ਨੇ ਮਾਣ ਵੀ ਛਡਿਆ, ਤਜ ਦਿਤਾ ਅਭਿਮਾਨ।
ਕਰਤੇ ਦੇ ਓਹ ਨੇੜੇ ਹੋਇਆ, ਲੀਤਾ ਰਾਮ ਪਛਾਣ।
ਗੁਰੂ ਜੀ ਕਹਿੰਦੇ, ਉਹ ਪੁਰਸ਼ ਮੁਕਤ ਹੈ ਸਚੀ ਗਲ ਸੁਣਾਵਾਂ।
ਬੰਧਨ ਜਾਂਦੇ ਕਟ ਸਭ ਉਸਦੇ, ਦਰਗਹਿ ਪਾਵੇ ਮਾਨ।

੨੦

ਕਲਜੁਗ ਵਿਚ ਇਕ ਨਾਮ ਪ੍ਰਭੂ ਦਾ ਭੈੜੀ ਮਤ ਸਵਾਰੇ।
ਡਰ ਵੀ ਭਜੇ ਉਸ ਬੰਦੇ ਦਾ, ਢਹਿ ਪਿਆ ਜੋ ਦੁਆਰੇ।
ਦਰ ਢਠਿਆਂ ਦੀ ਕਦਰ ਹੈ ਕਰਦਾ, ਸਭ ਦੇ ਕਾਜ ਸੁਆਰੇ।
ਰਾਤ ਦਿਨ ਸਿਮਰਨ ਕਰ ਓਸ ਦਾ, ਛਡ ਕੇ ਸਭੇ ਕਾਰੇ।

੨੧

ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿਨਾਮੁ ॥
ਕਹੁ ਨਾਨਕ ਸੁਨ ਰੇ ਮਨਾ ਪਰਹਿ ਨ ਜਮ ਕੈ ਧਾਮ ॥

੨੨

ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ ॥

੨੩

ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥
ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥

੨੪

ਨਿਸਦਿਨ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ ॥
ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤ ॥

੨੧

ਰਸਨਾ ਗਾਵੇ ਗੁਣ ਪ੍ਰਭੂ ਦੇ, ਕੰਨ ਸੁਨਣ ਹਰੀ ਨਾਮ ਦੀ ਧੁਨੀ।
ਗੁਰੂ ਜੀ ਕਹਿੰਦੇ ਸੁਣ ਮਨਾ ਕਿਤਰੇ, ਮੌਤ ਦੀ ਵਾਦੀ ਜਾਵੇ ਨਾ ਚੁਣੀ।

੨੨

ਜਿਸ ਬੰਦੇ ਨੇ ਮਮਤਾ ਤਿਆਗੀ, ਲੋਭ ਮੋਹ ਛਡਿਆ ਹੰਕਾਰ।
ਗੁਰੂ ਜੀ ਕਹਿੰਦੇ, ਉਹ ਆਪ ਤਰਿਆ ਹੋਰਾਂ ਨੂੰ ਵੀ ਦਿਤਾ ਤਾਰ।

੨੩

ਇਹ ਸੰਸਾਰ ਇਕ ਸੁਪਨ ਨਿਆਈਂ, ਐਸੀ ਖੇਡ ਰਚਾਈ।
ਨਾਮ ਪ੍ਰਭੂ ਦਾ ਕੇਵਲ ਸਚਾ, ਰਚਨਾ ਝੂਠ ਬਣਾਈ।

੨੪

ਆਇਆ ਜਗ ਵਿਚ ਨਾਮ ਕਮਾਵਣ, ਕਰ ਬੈਠਾ ਕੀ ਕਾਰਾ।
ਰਾਤ ਦਿਨ ਮਾਇਆ ਪਿਛੇ ਪ੍ਰਾਣੀ, ਭਟਕਦਾ ਫਿਰੇ ਵਿਚਾਰਾ।
ਗੁਰੂ ਜੀ ਕਹਿੰਦੇ ਵਿਰਲਾ ਕੋਈ, ਪ੍ਰਭੂ ਨੂੰ ਚਿਤ ਵਸਾਵੇ।
ਲਖ ਕਰੋੜ ਮਨੁਖਾਂ ਵਿਚੋਂ, ਉਹ ਮਾਨਵ ਹੈ ਨਿਆਰਾ।

੨੫

ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥
ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨ ਮੀਤ ॥

੨੬

ਪ੍ਰਾਨੀ ਕਛੂ ਨ ਚੇਤਈ ਮਦਿ ਮਾਇਆ ਕੈ ਅੰਧ ॥
ਕਹੁ ਨਾਨਕ ਬਿਨੁ ਹਰਿ ਭਜਨ ਪਰਤ ਤਾਹਿ ਜਮ ਫੰਧ ॥

੨੭

ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ ॥
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ॥

੨੮

ਮਾਇਆ ਕਾਰਨ ਧਾਵਹਿ ਮੂਰਖ ਲੋਗ ਅਜਾਨ ॥
ਕਹੁ ਨਾਨਕ ਬਿਨੁ ਹਰਿ ਭਜਨਿ ਬਿਰਥਾ ਜਨਮੁ ਸਿਰਾਨ ॥

੨੫

ਪਾਣੀ ਦੇ ਵਿਚ ਜਿਵੇਂ ਬੁਲਬਲਾ ਉਪਜੇ ਮਿਟੇ ਸਦੀਵ।
ਇਵੇਂ ਹੀ ਜਗ ਨੂੰ ਰਚਿਆ ਪ੍ਰਭੂ ਨੇ, ਕਾਇਆ ਅੰਦਰ ਜੀਵ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆਂ ਗਲ ਮੇਰੀ ਨਾਲ ਧਿਆਨ।
ਵਿਨਾਸ਼ ਵਿਕਾਸ ਦੀ ਰੀਤ ਜੋ ਵੇਖੇਂ, ਖੇਲ ਪ੍ਰਭੂ ਦਾ ਜਾਨ।

੨੬

ਕੁਝ ਨਾ ਸੋਚੇਂ ਸਮਝੇਂ ਪ੍ਰਾਣੀ, ਮਾਇਆ ਵਿਚ ਨਸ਼ਿਆਇਆ।
ਗੁਰੂ ਜੀ ਕਹਿੰਦੇ, ਹਰਿ ਸਿਮਰਨ ਬਿਨ ਜਮਾਂ ਦਾ ਭਓ ਨ ਗੁਆਇਆ।

੨੭

ਫੜ ਲੈ ਟੇਕ ਪ੍ਰਭੂ ਦੀ ਬੰਦਿਆ, ਜੇ ਤੂੰ ਸੁਖ ਸਦੀਵੀ ਚਾਹਵੇਂ।
ਗੁਰੂ ਕਹਿੰਦੇ, ਸੁਣ ਤੂੰ ਬੰਦਿਆ, ਮਨੁਖਾ ਜਨਮ ਨਾ ਸੌਖਾ ਪਾਵੇਂ।

੨੮

ਮੂਰਖ ਤੇ ਅਗਿਆਨੀ ਬੰਦੇ, ਮਾਇਆ ਪਿਛੇ ਭਜਦੇ।
ਤ੍ਰਿਸ਼ਨਾ ਵਧਦੀ ਜਾਵੇ ਨਿਸ ਦਿਨ, ਕਦੇ ਵੀ ਉਹ ਨਾ ਰਜਦੇ।
ਕੇਵਲ ਨਾਮ ਪ੍ਰਭ ਦਾ ਦਾਰੂ, ਗੁਰੂ ਜੀ ਕਹਿੰਦੇ ਸੁਣ ਤੂੰ।
ਬਿਰਥਾ ਜਨਮ ਗਵਾਵਣ ਅਪਣਾ ਉਹ, ਜੋ ਨਾਮ ਨ ਜਪਦੇ ਝਬਦੇ।

੨੯

ਜੋ ਪ੍ਰਾਨੀ ਨਿਸਦਿਨਿ ਭਜੇ ਰੂਪ ਰਾਮ ਤਿਹ ਜਾਨੁ ॥
ਹਰਿ ਜਨਿ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥

੩੦

ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮ ॥
ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ ॥

੩੧

ਪ੍ਰਾਨੀ ਰਾਮ ਨ ਚੇਤਈ ਮਦ ਮਾਇਆ ਕੈ ਅੰਧ ॥
ਕਹੁ ਨਾਨਕ ਹਰਿ ਭਜਨੁ ਬਿਨੁ ਪਰਤ ਤਾਹਿ ਜਮ ਫੰਧ ॥

੩੨

ਸੁਖ ਮੈ ਬਹੁ ਸੰਗੀ ਭਏ ਦੁਖ ਮੈ ਸੰਗਿ ਨ ਕੋਇ ॥
ਕਹੁ ਨਾਨਕ ਹਰਿ ਭਜੁ ਮਨਾ ਅੰਤਿ ਸਹਾਈ ਹੋਇ ॥

੨੯

ਜੋ ਪ੍ਰਾਣੀ ਦਿਨ ਰਾਤ ਨੇ ਕਰਦੇ, ਪ੍ਰਭੂ ਆਪਣੇ ਦਾ ਜਾਪ।
ਸਿਮਰ ਸਿਮਰ ਉਹ ਹੋ ਜਾਂਦੇ ਨੇ, ਰੂਪ ਪ੍ਰਭੂ ਦਾ ਆਪ।
ਹਰੀ ਤੇ ਹਰੀ ਦੇ ਭਗਤਾਂ ਵਿਚ, ਕੋਈ ਅੰਤਰ ਨਹੀਂ ਰਹਿੰਦਾ।
ਗੁਰੂ ਜੀ ਕਹਿੰਦੇ ਇਹ ਗਲ ਸਚੀ ਮਨ ਵਿਚ ਤੋਲ ਤੇ ਨਾਪ।

੩੦

ਮਾਇਆ ਦੇ ਬੰਧਨ ਵਿਚ ਫਸਕੇ ਦਿਤਾ ਰੱਬ ਵਿਸਾਰ।
ਤਾਂ ਹੀ ਤੇਰੇ ਰੰਗ ਗੁਲਾਬੀ, ਹਲਦੀ ਰੰਗ ਲਿਆ ਧਾਰ।
ਜੇ ਜੀਵਨ ਤੂੰ ਸੁਫਲਾ ਕਰਨੈਂ, ਗੁਰਾਂ ਦੀ ਗਲ ਤੂੰ ਸੁਣ ਲੈ।
ਛਡ ਕੇ ਸਾਰੇ ਝੂਠੇ ਧੰਦੇ, ਪਾ ਲੈ ਰੱਬ ਨਾਲ ਪਿਆਰ।

੩੧

ਹੇ ਪ੍ਰਾਨੀ ਤੂੰ ਪ੍ਰਭੂ ਨਾ ਧਿਆਵੇਂ, ਨਾ ਉਸ ਨਾਲ ਚਿਤ ਲਾਵੇਂ।
ਨਾ ਹੀ ਸੇਵਾ ਸਿਮਰਨ ਕਰਕੇ ਆਪਣਾ ਤਨ ਸੁਫਲਾਵੇਂ।
ਗੁਰੂ ਜੀ ਕਹਿੰਦੇ ਸੁਣ ਬੰਦਿਆ, ਤੈਨੂੰ ਬਾਰ ਬਾਰ ਸਮਝਾਵਾਂ।
ਹਰੀ ਭਜਨ ਬਿਨ, ਜਮਾਂ ਦੀ ਫਾਹੀ ਕਿਉਂ ਆਪਣੇ ਗਲ ਪਾਵੇਂ।

੩੨

ਇਹ ਸੁਖਾਂ ਦੇ ਮਿਤ੍ਰ ਸਾਰੇ, ਦੁਖ ਵਿਚ ਛਡ ਦੇਂਦੇ ਨੇ ਸਾਥ।
ਗੁਰੂ ਜੀ ਕਹਿੰਦੇ ਨਾਮ ਹਰੀ ਦਾ ਨਿਸਦਿਨ ਬੰਦਿਆ ਕਰ ਲੈ ਜਾਪ।
ਅੰਤ ਸਮੇਂ ਇਕ ਭਜਨ ਪ੍ਰਭੂ ਦਾ, ਕੇਵਲ ਤੇਰਾ ਸਹਾਈ।
ਮਤਲਬ ਦੇ ਜੋ ਯਾਰ ਸਬੰਧੀ, ਕਿਸੇ ਨਾ ਨਿਭਣਾ ਸਾਥ।

੩੩

ਜਨਮ ਜਨਮ ਭਰਮਤ ਫਿਰਿਓ ਮਿਟਿਓ ਨ ਜਮ ਕੋ ਤ੍ਰਾਸੁ ॥
ਕਹੁ ਨਾਨਕ ਹਰਿ ਭਜੁ ਮਨਾ ਨਿਰਭੈ ਪਾਵਹਿ ਬਾਸੁ ॥

੩੪

ਜਤਨ ਬਹੁਤੁ-ਮੈ ਕਰਿ ਰਹਿਓ ਮਿਟਿਓ ਨ ਮਨ ਕੋ ਮਾਨੁ ॥
ਦੁਰਮਤਿ ਸਿਉ ਨਾਨਕ ਫਧਿਓ ਰਾਖਿ ਲੇਹੁ ਭਗਵਾਨ ॥

੩੫

ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨਿ ਅਵਸਥਾ ਜਾਨਿ ॥
ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨ ॥

੩੬

ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥
ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥

੩੩

ਕਈ ਜਨਮ ਤੂੰ ਧਾਰੇ ਬੰਦਿਆ, ਮਾਇਆ ਪਿਛੇ ਲਗਕੇ।
ਡਰ ਜਮਾਂ ਦਾ ਅਜੇ ਨਾ ਮਿਟਿਆ, ਠਗਿਆ ਗਿਆਂ ਤੂੰ ਤਗ ਕੇ।
ਗੁਰੂ ਜੀ ਕਹਿੰਦੇ ਨਾਮ ਹਰੀ ਦਾ, ਸਾਰੇ ਭਓ ਮਿਟਾਵੇ।
ਰੂਹ ਤੇਰੀ ਵਿਚ ਖੇੜਾ ਆਵੇ, ਨਿਰਭਓ ਪਦਵੀ ਪਾਵੇ।

੩੪

ਹੀਲੇ ਬਹੁਤ ਵਸੀਲੇ ਕੀਤੇ, ਮਨ ਦਾ ਮਾਨ ਨਾ ਮਿਟਿਆ।
ਭੈੜੀ ਮਤ ਦੇ ਪਿਛੇ ਲਗਕੇ ਤੂੰ ਹੀ ਦਸ ਕੀ ਖਟਿਆ।
ਵਾਹਿਗੁਰੂ ਅੱਗੇ ਕਰ ਬੇਨਤੀ, ਤੈਨੂੰ ਉਹ ਬਚਾਵੇ।
ਮੰਦੇ ਕੰਮਾਂ ਤੋਂ ਹਟਾਕੇ, ਆਪਣੇ ਪਾਸੇ ਲਾਵੇ।

੩੫

ਜੀਵਨ ਦੇ ਤਿੰਨ ਪੜਾ ਨੇ ਤੇਰੇ, ਬਚਪਨ ਜਵਾਨੀ ਅਤੇ ਬੁਢੇਪਾ।
ਜੀਵਨ ਸਾਰਾ ਵਿਅਰਥ ਗਵਾਇਆ, ਜਿਸ ਪ੍ਰਭੂ ਨਾਲ ਪਿਆਰ ਨਾ ਕੀਤਾ।

੩੬

ਜੋ ਕੁਝ ਕਰਨਾ ਸੀ ਨਾ ਕੀਤਾ, ਲਾਲਚ ਪਿਛੇ ਲਗਕੇ।
ਲੋਭ ਨੇ ਐਸਾ ਜਾਲ ਹੈ ਤਣਿਆ, ਕੁਝ ਨਾ ਬਣਿਆ ਤਗ ਕੇ।
ਗੁਰੂ ਜੀ ਕਹਿੰਦੇ ਸਮਾਂ ਬੀਤਿਆ, ਹੁਣ ਵੀ ਹੋਸ਼ ਨਾ ਆਈ।
ਮੂਰਖ ਤੇਰਾ ਕੁਝ ਨਹੀਂ ਬਣਨਾ, ਜਦ ਦੀਪਕ ਬੁਝ ਗਿਆ ਜਗ ਕੇ।

੩੭

ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਨਿ ਭੀਤ ॥

੩੮

ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ॥
ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ॥

੩੯

ਜਤਨ ਬਹੁਤੁ ਸੁਖ ਕੇ ਕੀਏ ਦੁਖ ਕੋ ਕੀਓ ਨ ਕੋਇ ॥
ਕਹੁ ਨਾਨਕ ਸੁਨ ਰੇ ਮਨਾ ਹਰਿ ਭਾਵੈ ਸੋ ਹੋਇ ॥

੪੦

ਜਗਤੁ ਭਿਖਾਰੀ ਫਿਰਤੁ ਹੈ ਸਭ ਕੋ ਦਾਤਾ ਰਾਮ ॥
ਕਹੁ ਨਾਨਕ ਮਨ ਸਿਮਰੁ ਤਿਹ ਪੂਰਨ ਹੋਵਹਿ ਕਾਮ ॥

੪੧

ਝੂਠੈ ਮਾਨੁ ਕਹਾ ਕਰੈ ਜਗੁ ਸੁਪਨੇ ਜਿਉ ਜਾਨ ॥
ਇਨ ਮੈ ਕਛੁ ਤੇਰੋ ਨਹੀ ਨਾਨਕ ਕਹਿਓ ਬਖਾਨ ॥

੩੭

ਮਨ ਤੇਰੇ ਵਿਚ ਮਾਇਆ ਵਸਦੀ, ਨਿਕਲਣ ਵਿਚ ਨਾ ਆਵੇ।
ਕੰਧ ਉੱਤੇ ਜਿਉਂ ਮੂਰਤ ਉਕਰੀ, ਕਿਵੇਂ ਕੋਈ ਮਿਟਾਵੇ।

੩੮

ਜੋ ਨਰ ਚਾਹਵੇ ਉਹ ਨਾ ਹੋਵੇ, ਜੋ ਨਾ ਚਾਹਵੇ ਹੋਵੇ।
ਇਸੇ ਲਈ ਇਸ ਦੁਨੀਆ ਉੱਤੇ, ਜੋ ਆਇਆ ਸੋ ਰੋਵੇ।
ਜਿਸ ਮਨ ਅੰਦਰ ਮੈਲ ਭਰੀ ਹੈ, ਧੋਖਾ ਅਤੇ ਫ਼ਰੇਬ।
ਗੁਰੂ ਜੀ ਕਹਿੰਦੇ ਜਮਾਂ ਦੀ ਫਾਹੀ, ਉਸੇ ਦੇ ਗਲ ਹੋਵੇ।

੩੯

ਸੁਖ ਲਈ ਯਤਨ ਬਹੁਤ ਤੂੰ ਕੀਤੇ, ਦੁਖਾਂ ਤੋਂ ਤੂੰ ਸਦਾ ਘਬਰਾਇਆ।
ਗੁਰੂ ਜੀ ਕਹਿੰਦੇ ਉਹ ਹੀ ਹੋਇਆ, ਜੋ ਸੱਚੇ ਪ੍ਰਭੂ ਨੂੰ ਭਾਇਆ।

੪੦

ਸਾਰਾ ਜਗ ਹੈ ਮੰਗਦਾ ਫਿਰਦਾ, ਉਹ ਹੀ ਸਭ ਨੂੰ ਦੇਵੇ।
ਬੰਦਿਆ ਉਸ ਦੇ ਕਾਰਜ ਪੂਰੇ, ਜੋ ਪ੍ਰਭੂ ਨੂੰ ਸੇਵੇ।

੪੧

ਇਹ ਜਗ ਸੁਪਨਾ ਜਾਣ ਤੂੰ ਬੰਦਿਆ, ਝੂਠਾ ਛਡ ਹੰਕਾਰ।
ਇਥੇ ਤੇਰਾ ਕੁਝ ਨਹੀਂ ਬੰਦੇ, ਗੁਰੂ ਜੀ ਕਹਿਣ ਪੁਕਾਰ।

੪੨

ਗਰਬੁ ਕਰਤੁ ਹੈ ਦੇਹ ਕੋ ਬਿਨਸੈ ਛਿਨ ਮੈ ਮੀਤਿ ॥
ਜਿਹਿ ਪ੍ਰਾਨੀ ਹਰਿ ਜਸੁ ਕਹਿਓ ਨਾਨਕ ਤਿਹਿ ਜਗੁ ਜੀਤਿ ॥

੪੩

ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥

੪੪

ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨ ॥
ਜੈਸੇ ਸੂਕਰੁ ਸੁਆਨ ਨਾਨਕ ਮਾਨੋ ਤਾਹਿ ਤਨ ॥

੪੫

ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥
ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤ ॥

੪੨

ਇਸ ਦੇਹੀ ਦਾ ਮਾਨ ਕਰੇਂ ਤੂੰ ਮਿਤ੍ਰਾ, ਜਿਸ ਪਲ ਵਿਚ ਹੀ ਮਿਟ ਜਾਣਾ।
ਮਿਟੀ ਮੂਰਤਿ ਮਿਟੀ ਹੋਸੀ, ਕੀ ਇਸ ਦਾ ਲਿਸ਼ਕਾਣਾ।
ਗੁਰੂ ਜੀ ਕਹਿੰਦੇ ਜਿਸ ਬੰਦੇ ਨੇ, ਜਸ ਹਰੀ ਦਾ ਗਾਇਆ।
ਇਸ ਜਗ ਨੂੰ ਜਿਤਦਾ ਉਹ ਹੀ, ਜਿਸ ਨੇਹੁੰ ਪ੍ਰਭੂ ਨਾਲ ਲਾਇਆ।

੪੩

ਜਿਸ ਹਿਰਦੇ ਵਿਚ ਯਾਦ ਪ੍ਰਭੂ ਦੀ, ਪਿਆਰੀ ਪਿਆਰੀ ਵਸਦੀ।
ਉਹ ਨਰ ਮੁਕਤੀ ਪਾ ਹੈ ਲੈਂਦਾ ਭੇਤ ਇਹ ਉਸਨੂੰ ਦਸਦੀ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ ਸਚੀ ਗਲ ਸੁਣਾਵਾਂ।
ਤੂੰ ਤੇ ਪ੍ਰਭੂ ਇਕ ਮਿਕ ਦੋਵੇਂ ਕੋਈ ਨਾ ਅੰਤਰ ਪਾਵਾਂ।

੪੪

ਜਿਸ ਹਿਰਦੇ ਵਿਚ ਪਿਆਰ ਪ੍ਰਭੂ ਦਾ ਨਾ ਵਸੇ ਨਾ ਖਸੇ।
ਉਹ ਹਿਰਦਾ ਹੈ ਪਥਰ ਨਿਆਈਂ ਨਾ ਰੋਵੇ ਨਾ ਹਸੇ।
ਤਨ ਹੈ ਉਸਦਾ ਸੂਰ ਨਿਆਈਂ ਕੁਤੇ ਵਾਂਗੂ ਭਟਕੇ।
ਸਾਰੇ ਉਸ ਨੂੰ ਦੂਰ ਦੂਰ ਕਰਦੇ ਸਤਿਗੁਰ ਇਹ ਗਲ ਦਸੇ।

੪੫

ਜਿਵੇਂ ਕੂਕਰ ਮਾਲਕ ਦਾ ਘਰ ਨਾ ਜਾਵੇ ਕਿਧਰੇ ਛਡ ਕੇ।
ਬੰਦਿਆ ਇੰਞ ਕਰ ਭਜਨ ਪ੍ਰਭੂ ਦਾ ਬਿਰਤੀ ਉਸ ਵਿਚ ਗੱਡ ਕੇ।

੪੬

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥

੪੭

ਸਿਰੁ ਕੰਪਿਓ ਪਗ ਡਗਮਗੈ ਨੈਨ ਜੋਤਿ ਤੇ ਹੀਨ ॥
ਕਹ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸ ਲੀਨ ॥

੪੮

ਨਿਜ ਕਰਿ ਦੇਖਿਓ ਜਗਤੁ ਮੈ ਕੋ ਕਾਹੂ ਕੋ ਨਾਹਿ ॥
ਨਾਨਕ ਥਿਰੁ ਹਰਿ ਭਗਤਿ ਹੈ ਤਿਹ ਰਾਖੋ ਮਨ ਮਾਹਿ ॥

੪੯

ਜਗ ਰਚਨਾ ਸਭ ਝੂਠੁ ਹੈ ਜਾਨਿ ਲੇਹੁ ਰੇ ਮੀਤ ॥
ਕਹਿ ਨਾਨਕ ਥਿਰੁ ਨ ਰਹੈ ਜਿਉ ਬਾਲੂ ਕੀ ਭੀਤ ॥

੪੬

ਤੀਰਥ ਕੀਤੇ ਵਰਤ ਵੀ ਰਖੇ ਨਾਲੇ ਕੀਤਾ ਦਾਨ।
ਜੋ ਨਾ ਮਨ ਚੋਂ ਹੰਕਾਰ ਤੂੰ ਕਢਿਆ, ਸੁਣ ਲੈ ਨਾਲ ਧਿਆਨ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ ਸਭ ਇਹ ਨਿਹਫਲ ਜਾਨੈ।
ਹਾਥੀ ਦਾ ਜੁਸਾ ਸਾਫ ਨ ਹੋਵੇ ਲਖ ਕਰੇ ਇਸ਼ਨਾਨ।

੪੭

ਸਿਰ ਵੀ ਕੰਬੇ ਪੈਰ ਵੀ ਥਿੜਕਣ, ਨੈਣਾਂ ਜੋਤ ਗੁਆਈ।
ਪੈਰ ਪੈਰ ਤੇ ਠੋਕਰ ਖਾ ਕੇ, ਇਜ਼ਤ ਖੂਬ ਲੁਟਾਈ।
ਗੁਰੂ ਜੀ ਕਹਿੰਦੇ ਸੁਣ ਤੂੰ ਬੰਦਿਆ, ਐਸੀ ਦਿਸ਼ਾ ਬਣਾਈ।
ਪਿਆਰ ਪ੍ਰਭੂ ਦਾ ਪਾ ਨਾ ਸਕਿਆ, ਮੌਤ ਵੀ ਸਿਰ ਤੇ ਆਈ।

੪੮

ਕੋਈ ਕਿਸੇ ਦਾ ਬਣ ਨਾ ਸਕਿਆ, ਸਾਰਾ ਜਗ ਫਿਰ ਤਕਿਆ।
ਗੁਰੂ ਜੀ ਕਹਿੰਦੇ ਨਾਮ ਪ੍ਰਭੂ ਦਾ, ਜਿਸਦੇ ਮਨ ਵਿਚ ਵਸਿਆ।
ਕ੍ਰਿਪਾ ਦ੍ਰਿਸ਼ਟੀ ਉਸ ਤੇ ਹੁੰਦੀ ਜੋ ਉਸਦੇ ਗੁਣ ਗਾਵੇ।
ਕੇਵਲ ਰਬ ਦੀ ਭਗਤੀ ਬੰਦਿਆ, ਬੇੜੀ ਬੰਨੇ ਲਾਵੇ।

੪੯

ਇਹ ਜਗ ਰਚਨਾ ਝੂਠ ਹੈ ਸਾਰੀ, ਕਦੇ ਵੀ ਥਿਰ ਨਹੀਂ ਰਹਿੰਦੀ।
ਗੁਰੂ ਜੀ ਕਹਿੰਦੇ ਇਸ ਮਿਟ ਜਾਣਾ, ਜਿਓਂ ਕੰਧ ਰੇਤ ਦੀ ਢਹਿੰਦੀ।

੫੦

ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰਿ ॥

੫੧

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ ॥

੫੨

ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲ ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥

## ਦੋਹਰਾ

੫੩

ਬਲੁ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ ਗਜ ਜਿਉ ਹੋਹੁ ਸਹਾਇ ॥

੫੪

ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥

੫੦

ਇਹ ਜਗ ਸਾਰਾ ਇੰਵ ਮਿਟ ਜਾਸੀ, ਜਿਓਂ ਸੁਪਨਾ ਟੁਟ ਜਾਵੇ।
ਰਾਮ ਜਿਹੇ ਅਵਤਾਰ ਰਹੇ ਨਾ, ਰਾਵਨ ਜਿਹੇ ਨ ਰਾਜੇ।
ਵਡਾ ਸੀ ਪਰਵਾਰ ਜਿਸਦਾ, ਬਨ੍ਹਿਆ ਕਾਲ ਜਿਸ ਪਾਵੇ।
ਇਹ ਟਿਕਾਣਾ ਅਸਥਿਰ ਤੇਰਾ, ਇਹ ਜਗ ਸੁਪਨ ਨਿਆਈਂ।
ਜੋ ਵੀ ਆਇਆ ਉਸ ਜਾਣਾ ਹੈ ਗੁਰੂ ਜੀ ਆਖ ਸੁਵੇਣਾ।

੫੧

ਚਿਤਾ ਕਿਹੜੀ ਗਲ ਦੀ ਬੰਦਿਆ, ਇਹ ਗਲ ਨਹੀਂ ਅਣਹੋਣੀ।
ਕਿਓਂ ਬੈਠਾ ਹਟਕੋਰੇ ਭਰਦਾ, ਸੂਰਤ ਕੀਤੀ ਰੋਣੀ।
ਇਹ ਤਾਂ ਗੀਤ ਚਲੀ ਹੈ ਜਗ ਦੀ, ਨਾਲ ਧਿਆਨ ਦੇ ਸੁਣ ਤੂੰ।
ਇਥੇ ਬੈਠ ਕਿਸੇ ਨਹੀਂ ਰਹਿਣਾ, ਜੋ ਹੋਣੀ ਸੋ ਹੋਣੀ।

੫੨

ਜੋ ਬਣਿਆ ਉਹ ਸਦਾ ਨਹੀਂ ਰਹਿਣਾ, ਕਲ ਪਰਸੋਂ ਇਹ ਸਭ ਹੈ ਢਹਿਣਾ।
ਗੁਰਾਂ ਦੀ ਗਲ ਪਲੇ ਬਨ੍ਹ ਕੇ, ਹਰੀ ਦੇ ਗੁਣ ਗਾ ਲੈ।
ਝੂਠੇ ਝੇੜੇ ਛਡ ਕੇ ਸਾਰੇ ਪ੍ਰਭ ਚਰਨਣ ਚਿਤ ਲਾ ਲੈ।

## ਦੋਹਰਾ

੫੩

ਸ਼ਕਤੀ ਗਈ ਤੇ ਬੰਧਨ ਪੈ ਗਏ, ਕੋਈ ਉਪਾ ਨਾ ਹੋਵੇ।
ਗੁਰੂ ਜੀ ਕਹਿੰਦੇ ਓਟ ਹਰੀ ਦੀ, ਹੁੰਦੀ ਸਦਾ ਸਹਾਈ।
ਅੰਤ ਸਮੇਂ ਜਿਓਂ ਹਾਥੀ ਤਰਿਆ, ਜਦ ਪ੍ਰਭ ਦੀ ਕ੍ਰਿਪਾ ਹੋਈ।

੫੪

ਸ਼ਕਤੀ ਆਈ ਤੇ ਬੰਧਨ ਵੀ ਛੁਟ ਗਏ, ਕੋਸ਼ਸ਼ ਤੇਰੀ ਬਣੀ ਸਹਾਈ।
ਸਭ ਕੁਝ ਹਥ ਪ੍ਰਭੂ ਦੇ ਬੰਦਿਆ, ਓਸੇ ਦੀ ਕ੍ਰਿਪਾ ਬਣ ਆਈ।

੫੫

ਸੰਗ ਸਖਾ ਸਭ ਤਜਿ ਗਏ ਕੋਊ ਨ ਨਿਬਹਿਓ ਸਾਥ ॥
ਕਹੁ ਨਾਨਕ ਇਹ ਬਿਪਤ ਮੈ ਟੇਕ ਏਕ ਰਘਨਾਥ ॥

੫੬

ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰ ਗੋਬਿੰਦ ॥
ਕਹੁ ਨਾਨਕ ਇਹ ਜਗਤ ਮੈ ਕਿਨ ਜਪਿਓ ਗੁਰਮੰਤੁ ॥

੫੭

ਰਾਮਨਾਮੁ ਉਰਿ ਮੈ ਗਹਿਓ ਜਾ ਕੈ ਸਮ ਨਹੀ ਕੋਇ ॥
ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥

---

| ਸਫ਼ਾ ਨੰ: | ਸਲੋਕ | ਅਸ਼ੁੱਧ | ਸ਼ੁੱਧ |
|---|---|---|---|
| 24 | 10 | ਗਤ | ਗਤਿ |
| 26 | 13 | ਦੁਖ | ਦੁਖੁ |
| " | 14 | ਸੁਨ | ਸੁਨੁ |
| " | 15 | ਕੋ | ਕੈ |
| " | 16 | ਬਿਖਾਨਿ | ਬਖਾਨਿ |

੫੫

ਸੰਗੀ ਸਾਥੀ ਮਿਤ੍ਰ ਸਾਰੇ, ਛਡ ਗਏ ਤੇਰਾ ਸਾਥ।
ਨਾ ਕੋਈ ਤੈਨੂੰ ਦੇਵੇ ਸਹਾਰਾ, ਨਾ ਕੋਈ ਪੁਛੇ ਵਾਤ।
ਗੁਰੂ ਜੀ ਕਹਿੰਦੇ ਇਸ ਔਕੜ ਵਿਚ, ਕੌਣ ਹੈ ਤੇਰਾ ਪਿਆਰਾ।
ਇਕੋ ਆਸਰਾ ਸਚੇ ਪ੍ਰਭੂ ਦਾ, ਮਨ ਵਿਚ ਮਾਰੀ ਝਾਤ।

੫੬

ਗੁਰੂ ਜੀ ਕਹਿੰਦੇ, ਜਗ ਵਿਚ ਵੇਖੋ, ਐਸੇ ਵਿਰਲੇ ਬੰਦੇ।
ਗੁਰ ਮੰਤਰ ਨਾਲ ਪ੍ਰੀਤ ਜੋ ਲਾਂਦੇ, ਛਡ ਕੇ ਝੂਠੇ ਧੰਦੇ।
ਇਸ ਜਗ ਵਿਚ ਵਾਹਿਗੁਰੂ ਦਾ ਹੀ ਨਾਮ ਸਦਾ ਹੈ ਰਹਿਣਾ।
ਯਾ ਫਿਰ ਰਹਿਣਾ, ਨਾਮ ਦਾ ਖੋਜੀ, ਗੁਰ ਮੰਤਰ ਜਪ ਬੰਦੇ।

੫੭

ਨਾਮ ਪ੍ਰਭੂ ਦਾ ਹਿਰਦੇ ਵਸਿਆ, ਜਿਸਦਾ ਕੋਈ ਨਹੀਂ ਸਾਨੀ।
ਸਿਮਰਨ ਕੀਤਿਆਂ ਸਭ ਦੁਖ ਮਿਟਦੇ, ਪ੍ਰਭ ਦਰਸ਼ਨ ਕਰੇ ਪ੍ਰਾਣੀ।

---

| ਸਫ਼ਾ ਨੰ: | ਸਲੋਕ | ਅਸ਼ੁੱਧ | ਸ਼ੁੱਧ |
|---|---|---|---|
| 28 | 19 | ਜਿਨਿ | ਜਿਹਿ |
| 30 | 21 | ਹਰਿਨਾਮੁ | ਹਹਿਨਾਮ |
| " | 23 | ਸਾਚੇ | ਸਾਚੋ |
| 32 | 28 | ਕਾਰਨ | ਕਾਰਨਿ |
| " | " | ਧਾਵਹਿ | ਧਾਵਹੀ |

ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ ਵਲੋਂ ਸਥਾਪਤ

# ਸਿੱਖ ਬੁਕ ਸੈਂਟਰ

## ਬਰਾਂਚ ਹੇਠ ਲਿਖੇ ਸਥਾਨਾਂ ਉਤੇ ਕੰਮ ਕਰ ਰਹੀਆਂ ਹਨ

ਗੁਰਮਤਿ ਪੁਸਤਕਾਂ ਤੇ ਰਹਿਤ-ਮਰਯਾਦਾ ਦੀਆਂ ਵਸਤਾਂ ਲਈ ਲਿਖੋ
ਜਾਂ ਆਪ ਦਰਸ਼ਨ ਦਿਓ :—

### ਲੁਧਿਆਣਾ :

ਗੁਰਦਵਾਰਾ ਸ਼ਹੀਦਾਂ, ਮਾਡਲ ਟਾਊਨ । ਗੁਰਦਵਾਰ ਸਿੰਘ ਸਭਾ, ਮਾਡਲ ਟਾਊਨ । ਮਾਡਲ ਟਾਊਨ ਮਾਰਕੀਟ । ਗੁਰਦਵਾਰਾ ਮੰਜੀ ਸਾਹਿਬ, ਆਲਮਗੀਰ । ਸ੍ਰੀ ਗੁਰੂ ਤੇਗ ਬਹਾਦੁਰ ਹਸਪਤਾਲ, ਸ਼ਾਸਤ੍ਰੀ ਨਗਰ । ਗੁਰਦਵਾਰਾ ਰਾੜਾ ਸਾਹਿਬ (ਹਰ ਐਤਵਾਰ)

### ਪੰਜਾਬੋਂ ਬਾਹਰ :

ਸ: ਹਰਜੀਤ ਸਿੰਘ ਜੀ ਖਾਲਸਾ, ਗੁਰਦਵਾਰਾ ਬਿਹਾਲਾ, 23 ਏ, ਡਾਇਮੰਡ ਹਾਰਬਰ ਰੋਡ, **ਕਲਕੱਤਾ** । ਸ: ਦਲਬੀਰ ਸਿੰਘ ਜੀ, 201, ਸੁਭਾਸ਼ ਰੋਡ, ਹਰਜਿੰਦਰ ਨਗਰ, **ਕਾਨਪੁਰ** । ਸ: ਪ੍ਰਿਥੀਪਾਲ ਸਿੰਘ ਇੰਦਰਜੀਤ ਸਿੰਘ, ਨੇੜੇ ਗੁਰਦਵਾਰਾ ਹਰਥਲਾ, ਰੇਲਵੇ ਕਲੋਨੀ, **ਮੁਰਾਦਾਬਾਦ** ।

ਸੈਂਟਰ ਦੀ ਸਥਾਪਣਾ ਧਰਮ ਪ੍ਰਚਾਰ ਦੀ ਨਿਗਰ ਕੜੀ ਹੈ ਤੇ ਅਸੀਂ ਕਾਲਜਾਂ, ਸਕੂਲਾਂ, ਲਾਇਬ੍ਰੇਰੀਆਂ ਤੇ ਯੂਨੀਵਰਸਿਟੀ ਕੈਂਪਸ ਵਿਚ ਪੁਸਤਕ ਪ੍ਰਦਰਸ਼ਨੀਆਂ ਆਯੋਜਤ ਕਰ ਰਹੇ ਹਾਂ । ਪਾਠਕ ਆਪਣੇ ਇਲਾਕੇ ਵਿਚ ਹੋ ਰਹੇ ਗੁਰਮਤਿ ਸਮਾਗਮਾਂ ਵਿਚ ਸਾਨੂੰ ਪੁਸਤਕ ਪ੍ਰਦਰਸ਼ਨੀ ਲਈ ਲਿਖਣ ।

**ਹਰਭਜਨ ਸਿੰਘ, ਜਨਰਲ ਮੈਨੇਜਰ**
ਸਿੱਖ ਬੁਕ ਸੈਂਟਰ, ਮਾਡਲ ਟਾਊਨ, ਲੁਧਿਆਣਾ ।

# PUNJAB GIFT HOUSE

(Centre of Sikh Religion Articles)

Near Gurudwara Kalgidhar Singh Sabha
Kalgidhar Road, LUDHIANA.

- ਰਹਿਤ-ਮਰਯਾਦਾ ਦੀਆਂ ਵਸਤਾਂ : ਕ੍ਰਿਪਾਨਾਂ, ਕੰਘੇ, ਕੜੇ, ਕਛਿਹਰੇ ਕੇਸਕੀਆਂ ਆਦਿ।
- ਧਾਰਮਿਕ ਪੁਸਤਕਾਂ ਤੇ ਗੁਟਕੇ।
- ਸ਼ਬਦ ਕੀਰਤਨ ਗੁਰਬਾਣੀ ਤੇ ਹੋਰ ਧਾਰਮਕ ਟੇਪਾਂ।
- ਖੰਡੇ, ਚੌਰ ਸਾਹਿਬ ਤੇ ਨੀਲੇ ਦਸਤਾਰੇ।
- ਮਾਡਲ ਸ੍ਰੀ ਦਰਬਾਰ ਸਾਹਿਬ ਧਾਰਮਕ ਸ਼ੀਲਡਾਂ ਤੇ ਨਿਸ਼ਾਨ ਸਾਹਿਬ ਲਈ ਖੰਡੇ।

ਆਪ ਦਰਸ਼ਨ ਦਿਓ ਜਾਂ ਲਿਖੋ :

# ਪੰਜਾਬ ਗਿਫ਼ਟ ਹਾਊਸ

ਨੇੜੇ ਗੁਰਦਵਾਰਾ ਕਲਗੀਧਰ ਸਿੰਘ ਸਭਾ
ਕਲਗੀਧਰ ਰੋਡ, ਲੁਧਿਆਣਾ।